

੧ਓ ਸਤਿਗੁਰ ਪ੍ਰਸਾਦਿ ॥



ਨਾ ਕੋਈ ਹਿੰਦੂ ਨਾ ਮੁਸਲਮਾਨ

ਬਾਬਾ ਆਖੇ ਹਾਜੀਆਂ ਸ਼ੁਭ ਅਮਲਾ ਬਾਝੋਂ ਦੋਵੇਂ ਰੋਈ

# ਗੁਰੂ ਨਾਨਕ ਦੇਵ
# ਦਾ
# ਕ੍ਰਾਂਤੀਕਾਰੀ ਅੰਦੋਲਨ


ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਡਾਕਖਾਨਾ ਸਨੌਰ, ਪਟਿਆਲਾ

ੴ ਸਤਿਗੁਰ ਪ੍ਰਸਾਦਿ

# ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਾਹਿ ਪਠਾਯਾ

ਜੁਗ ਗਰਦੀ ਜਬ ਹੋਵਹੇ ਉਲਟੇ ਜੁਗ ਕਿਆ ਹੋਇ ਵਰਤਾਰਾ
ਉਠੇ ਗਿਲਾਨ ਜਗਤ ਵਿਚ ਵਰਤੈ ਪਾਪ ਭ੍ਰਿਸ਼ਟ ਸੰਸਾਰਾ
ਵਰਨਾ ਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ ।

ਭਾਈ ਗੁਰਦਾਸ, ਵਾਰ ੧, ਪਉੜੀ 17

ਕਿਸੈ ਪੁਜਾਈ ਸਿਲਾ ਸੁੰਨ ਕੋਈ ਮੜ੍ਹੀ ਪੁਜਾਵੈ
ਤੰਤ੍ਰ ਮੰਤ੍ਰ ਪਾਖੰਡ ਕਰ ਕਲਹ ਕ੍ਰੋਧ ਬਹੁ ਵਾਦ ਵਧਾਵੈ
ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ ।

ਭਾਈ ਗੁਰਦਾਸ, ਵਾਰ ੧, ਪਉੜੀ 18

ਹੋਈ ਗਿਲਾਨ ਜਗਤ ਵਿਚ ਚਾਰ ਵਰਨ ਆਸ੍ਰਮ ਉਪਾਏ
ਦਸ ਨਾਮ ਸੰਨਿਆਸੀਆਂ ਜੋਗੀ ਬਾਰਹ ਪੰਥ ਚਲਾਏ
ਜੰਗਮ ਅਤੇ ਸਰੇਵੜੇ ਦਗੇ ਦਿਗੰਬਰ ਵਾਦ ਕਰਾਏ
ਬ੍ਰਹਮਣ ਬਹੁ ਪਰਕਾਰ ਕਰ ਸ਼ਾਸਤ੍ਰ ਵੇਦ ਪੁਰਾਣ ਲੜਾਏ
ਖਟ ਦਰਸ਼ਨ ਬਹੁ ਵੈਰ ਕਰ ਨਾਲ ਛਤੀਸ ਪਾਖੰਡ ਚਲਾਏ
ਤੰਤ ਮੰਤ ਰਾਸਾਇਣਾ ਕਰਾਮਾਤ ਕਾਲਖ ਲਪਟਾਏ ।

ਭਾਈ ਗੁਰਦਾਸ, ਵਾਰ ੧, ਪਉੜੀ 19

ਬਹੁ ਫਾਟੀ ਜਗ ਚਲੀਆ ਜਬ ਹੀ ਭਏ ਮਹੰਮਦ ਯਾਰਾ
ਕੌਮ ਬਹੱਤਰ ਸੰਗ ਕਰ ਬਹੁ ਬਿਧ ਵੈਰ ਵਿਰੋਧ ਪਸਾਰਾ
ਰੋਜ਼ੇ ਈਦ ਨਿਮਾਜ ਕਰ ਕਰਮੀ ਬੰਦ ਕੀਆ ਸੰਸਾਰਾ
ਪੀਰ ਪੈਕੰਬਰ ਔਲੀਏ ਗੌਸ ਕੁਤਬ ਬਹੁ ਭੇਖ ਸਵਾਰਾ
ਠਾਕੁਰ ਦੁਆਰੇ ਢਾਹਿ ਕੈ ਤਿਹ ਠਉੜੀਂ ਮਸੀਤ ਉਸਾਰਾ ।

ਭਾਈ ਗੁਰਦਾਸ, ਵਾਰ ੧, ਪਉੜੀ 20

ਚਾਰ ਵਰਨ ਚਾਰ ਮਜ਼ਹਬਾ ਜਗ ਵਿਚ ਹਿੰਦੂ ਮੁਸਲਮਾਣੇ
ਖੁਦੀ ਬਖੀਲੀ ਤਕੱਬਰੀ ਖਿੱਚੋਤਾਨ ਕਰੇਨ ਧਿਙਾਣੇ
ਗੰਗ ਬਨਾਰਸ ਹਿੰਦੂਆ ਮੱਕਾ ਕਾਹਬਾ ਮੁਸਲਮਾਣੇ
ਸੁੰਨਤ ਮੁਸਲਮਾਨ ਦੀ ਤਿਲਕ ਜੰਞੂ ਹਿੰਦੂ ਲੋਭਾਣੇ
ਰਾਮ ਰਹੀਮ ਕਹਾਇੰਦੇ ਇਕ ਨਾਮ ਦੁਇ ਰਾਹ ਭੁਲਾਣੇ
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸ਼ੈਤਾਣੇ
ਸਚ ਕਿਨਾਰੇ ਰਹਿ ਗਯਾ ਖਹਿ ਮਰਦੇ ਬਾਹਮਣ ਮਉਲਾਣੇ

ਭਾਈ ਗੁਰਦਾਸ, ਵਾਰ ੧, ਪਉੜੀ 21

ਵਰਤਿਆ ਪਾਪ ਜਗਤ੍ ਤੇ ਧਉਲ ਉਡੀਣਾ ਨਿਸ ਦਿਨ ਰੋਆ......
ਥੰਮੇ ਕੋਇ ਨ ਸਾਧ ਬਿਨ ਸਾਧੁ ਨ ਦਿਸੈ ਜਗ ਵਿਚ ਕੋਆ
ਧਰਮ ਧੌਲ ਪੁਕਾਰੇ ਤਲੇ ਖੜਆਂ ।

ਭਾਈ ਗੁਰਦਾਸ, ਵਾਰ ੧, ਪਉੜੀ 22

ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿੰ ਪਠਾਯਾ......
ਕਲਿ ਤਾਰਣ ਗੁਰ ਨਾਨਕ ਆਯਾ ।

ਭਾਈ ਗੁਰਦਾਸ ਵਾਰ ੧, ਪਉੜੀ 23

ਬਾਬਾ ਦੇਖੇ ਧਯਾਨ ਧਰ ਜਲਤੀ ਸਭ ਪ੍ਰਿਥਮੀ ਦਿਸ ਆਈ
ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ ।

ਭਾਈ ਗੁਰਦਾਸ ਵਾਰ ੧, ਪਉੜੀ 24

ਕਲ ਆਈ ਕੁੱਤੇ ਮੁਹੀ ਖਾਜ ਹੁਆ ਮੁਰਦਾਰ ਗੁਸਾਈ
ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ
ਪਰਜਾ ਅੰਧੀ ਗਯਾਨ ਬਿਨ ਕੂੜ ਕੁਸੱਤ ਮੁਖਹੁ ਆਲਾਈ
ਚੇਲੇ ਸਾਜ ਵਜਾਇੰਦੇ ਨੱਚਣ ਗੁਰੂ ਬਹੁਤ ਬਿਧ ਭਾਈ
ਸੇਵਕ ਬੈਠਨ ਘਰਾ ਵਿਚ ਗੁਰ ਉਠ ਘਰੀਂ ਤਿਨਾੜੇ ਜਾਈ
ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ
ਇਸਤ੍ਰੀ ਪੁਰਖਾ ਦਾਮ ਹਿਤ ਭਾਵੇ ਆਇ ਕਿਥਾਊਂ ਜਾਈ
ਵਰਤਿਆ ਪਾਪ ਸਭਸ ਜਗ ਮਾਹੀਂ ।

ਭਾਈ ਗੁਰਦਾਸ ਵਾਰ ੧, ਪਉੜੀ 30

ਪੁੱਛਨ ਗੱਲ ਈਮਾਨ ਦੀ ਕਾਜ਼ੀ ਮੁੱਲਾਂ ਇਕੱਠੇ ਹੋਈ
ਵਡਾ ਸਾਂਗ ਵਰਤਾਇਆ ਲਖ ਨ ਸਕੈ ਕੁਦਰਤਿ ਕੋਈ
ਪੁੱਛਣ ਖੋਲ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਾਨੋਈ
ਬਾਬਾ ਆਖੇ ਹਾਜੀਆਂ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ
ਹਿੰਦੂ ਮੁਸਲਮਾਨ ਦੋਇ ਦਰਗਹਿ ਅੰਦਰ ਲੈਣ ਨ ਢੋਈ
ਕਚਾ ਰੰਗ ਕੁਸੁੰਭ ਕਾ ਪਾਣੀ ਧੋਤੈ ਥਿਰ ਨ ਰਹੋਈ
ਕਰਨ ਬਖੀਲੀ ਆਪ ਵਿਚ ਰਾਮ ਰਹੀਮ ਕੁਥਾਇ ਖਲੋਈ
ਰਾਹ ਸ਼ੈਤਾਨੀ ਦੁਨੀਆਂ ਗੋਈ ।

ਭਾਈ ਗੁਰਦਾਸ, ਵਾਰ ੧, ਪਉੜੀ 33

## ਰਾਹ ਸ਼ੈਤਾਨੀ ਦੁਨੀਆ ਗੋਈ

ਜਿਸ ਸਮੇਂ ਦਾ ਚਿੱਤਰ ਭਾਈ ਗੁਰਦਾਸ ਜੀ ਨੇ ਉਪਰ ਦਰਜ ਪਉੜੀਆਂ ਵਿਚ ਚਿਤਰਿਆ ਹੈ, ਉਸ ਸਮੇਂ ਭਾਰਤ ਉਤੇ ਰਾਜ ਅਧਿਕਾਰ ਲੋਧੀ ਪਠਾਣਾਂ ਦਾ ਸੀ, ਜਿਨ੍ਹਾਂ ਦਾ ਪਹਿਲਾ ਬਾਦਸ਼ਾਹ ਬਹਿਲੋਲ ਲੋਧੀ ਸੰਨ 1451 ਵਿਚ ਰਾਜ ਗਦੀ ਤੇ ਬੈਠਾ ਸੀ । ਇਸ ਤੋਂ ਪਿਛੋਂ ਉਸ ਦੇ ਪੁੱਤਰ ਸਿਕੰਦਰ ਲੋਧੀ ਨੇ ਸੰਨ 1488 ਵਿਚ ਅਤੇ ਪੋਤਰੇ ਇਬਰਾਹੀਮ ਲੋਧੀ ਨੇ ਸੰਨ 1515 ਵਿਚ ਰਾਜ ਸੰਭਾਲਿਆ । ਸੰਨ 1526 ਵਿਚ ਮੁਗਲ ਬਾਦਸ਼ਾਹ ਬਾਬਰ ਦੇ ਹਮਲੇ ਸਮੇਂ ਪਾਨੀਪਤ ਦੇ ਮੈਦਾਨ ਵਿਚ ਇਬਰਾਹੀਮ ਮਾਰਿਆ ਗਿਆ ਅਤੇ ਭਾਰਤ ਉਤੇ ਮੁਗਲ ਹਕੂਮਤ ਦਾ ਰਾਜ ਅਧਿਕਾਰ ਹੋ ਗਿਆ ।

ਲੋਧੀ ਘਰਾਣੇ ਦੇ ਰਾਜ ਸੰਭਾਲਣ ਤੋਂ ਢਾਈ ਸੌ ਸਾਲ ਪਹਿਲੋਂ ਤੋਂ ਭਾਰਤ ਉਤੇ ਮੁਸਲਮਾਨ ਬਾਦਸ਼ਾਹ ਰਾਜ ਕਰਦੇ ਆ ਰਹੇ ਸਨ । ਇਹ ਇਕ ਪੁਰਖੇ ਰਾਜ ਦਾ ਜ਼ਮਾਨਾ ਸੀ ਜਿਸ ਵਿਚ ਜਨ ਸਾਧਾਰਨ ਦੀ ਕੋਈ ਆਵਾਜ਼ ਨਹੀਂ ਸੀ । ਰਾਜ ਕਾਜ ਮੁਸਲਮਾਨ ਹਾਕਮਾਂ ਦੇ ਹੱਥ ਵਿਚ ਸੀ ਅਤੇ ਅਸਲ ਭਾਰਤ ਵਾਸੀ ਹਿੰਦੂ ਇਨ੍ਹਾ ਦੀ ਰਿਆਇਆ ਸਨ ।

ਰਾਜ ਅਧਿਕਾਰੀ ਲੋਕਾਂ ਦੀ ਹਮੇਸ਼ਾਂ ਇਹ ਇੱਛਾ ਹੋਇਆ ਕਰਦੀ ਹੈ ਕਿ ਜਨਤਾ ਉਨ੍ਹਾਂ ਦੇ ਧਰਮ, ਉਨ੍ਹਾਂ ਦੀ ਵਿਚਾਰ ਧਾਰਾ, ਉਨ੍ਹਾਂ ਦੀ ਰਹਿਣੀ, ਅਤੇ ਬੋਲੀ ਨੂੰ ਅਪਣਾਵੇ । ਇਹ ਇੱਛਾ ਮੁਸਲਮਾਨ ਅਧਿਕਾਰੀਆਂ ਵਿਚ ਬਹੁਤ ਜ਼ਿਆਦਾ ਰਹੀ

ਹੈ ਅਤੇ ਇਤਿਹਾਸ ਸਾਖੀ ਹੈ ਕਿ ਮੁਸਲਮਾਨ ਹਕੂਮਤ ਜਿਸ ਦੇਸ਼ ਵਿਚ ਭੀ ਸਥਾਪਤ ਹੋਈ, ਹਕੂਮਤ ਨੇ ਦੇਸ਼ ਨੂੰ ਸਮੁੱਚੇ ਤੌਰ ਇਸਲਾਮੀ ਦੇਸ਼ ਬਣਾ ਲੈਣ ਦੇ ਲਿਹ ਜ਼ੋਰ ਜਬਰ ਕੀਤੇ ਅਤੇ ਅਣ-ਮੁਸਲਮਾਨੀ ਵਸੋਂ ਨੂੰ ਜਾਂ ਤਾਂ ਦੇਸ਼ ਨਿਕਾਲਾ ਲੈਣਾ ਪਿਆ ਅਤੇ ਜਾਂ ਹਾਕਮਾਂ ਦੇ ਅਨੁਸਾਰੀ ਹੋ ਕੇ ਰਹਿਣਾ ਪਿਆ। ਇਸ ਦੀਆਂ ਜੀਉਂਦੀਆਂ ਮਿਸਾਲਾਂ ਭਾਰਤ ਦੇ ਉੱਤਰ ਪੱਛਮ ਦੇ ਸਾਰੇ ਦੇਸ਼ ਅਤੇ ਵਰਤਮਾਨ ਸਮੇਂ ਵਿਚ ਪਛਮੀ ਤੇ ਪੂਰਬੀ ਪਾਕਿਸਤਾਨ ਹਨ।

ਭਾਰਤ ਅੰਦਰ ਮੁਸਲਮਾਨੀ ਰਾਜ ਸਥਾਪਤ ਹੋਣ ਅਥਵਾ ਤੇਰ੍ਹਵੀਂ ਸਦੀ ਈਸਵੀ ਤੋਂ ਲੈ ਕੇ ਅਠਾਰ੍ਹਵੀਂ ਸਦੀ ਤਕ ਹਕੂਮਤ ਦਾ ਜਨਤਾ ਨਾਲ ਇਹੋ ਵਰਤਾਓ ਰਿਹਾ, ਜਿਸ ਦਾ ਇਹ ਸਿੱਟਾ ਹੈ ਕਿ ਭਾਰਤ ਅੰਦਰ ਬਾਹਰੋਂ ਆਏ ਮੁਠੀ ਭਰ ਮੁਸਲਮਾਨਾਂ ਦੀ ਗਿਣਤੀ ਵਧਦੀ 2 ਕ੍ਰੋੜਾਂ ਤਕ ਅਪੜ ਗਈ ਅਤੇ ਭਾਰਤ ਦੇ ਇਕ ਵਡੇ ਟੁਕੜੇ ਨੂੰ ਇਨ੍ਹਾਂ ਨੇ ਵਖਰਾ ਇਸਲਾਮੀ ਦੇਸ਼ (ਪਾਕਿਸਤਾਨ) ਬਣਾ ਲਿਆ ਅਤੇ ਰਹਿੰਦੇ ਭਾਰਤ ਵਿਚ ਭੀ ਇਨ੍ਹਾਂ ਆਪਣੇ ਪੈਰ ਜਮਾਈ ਰਖੇ।

ਸਾਰਾ ਭਾਰਤ ਨਿਰੋਲ ਮੁਸਲਮਾਨੀ ਦੇਸ਼ ਕਿਉਂ ਨਾ ਬਣ ਸਕਿਆ, ਇਸ ਦੇ ਪਿਛੇ ਭਾਰਤੀ ਹਿੰਦੂ ਜਨਤਾ ਦਾ ਇਕ ਆਚਰਨਕ ਖਾਸਾ (Characteristic) ਇਹ ਹੈ ਕਿ ਹਿੰਦੂ ਸਮੇਂ ਦੀ ਲੋੜ ਨੂੰ ਬਹੁਤ ਛੇਤੀ ਨਾਲ ਸਮਝ ਤੇ ਗ੍ਰਹਿਣ ਕਰ ਲੈਣ ਦਾ ਸੁਭਾਓ ਰਖਦਾ ਹੈ ਅਤੇ ਕਿਸੇ ਭੀ ਭੀੜ ਪੈਣ ਤੇ ਇਹ ਆਪਣੇ ਆਪ ਨੂੰ ਜਾਬਰ ਅਤੇ ਭਾਰੂ ਹਾਕਮਾਂ ਦੇ ਅਨੁਯਾਈ ਬਣਾ ਲੈਣ ਵਿਚ ਢਿੱਲ ਨਹੀਂ ਪੈਣ ਦੇਂਦਾ, ਅਥਵਾ ਇਸ ਦੀ ਸਹਿ ਗੁਜ਼ਰਨ ਦੀ ਸ਼ਕਤੀ ਦਸ ਦੀ ਹਦ ਨੂੰ ਛੋਹ ਲੈਣ ਤੋਂ ਭੀ ਸੰਕੋਚ ਨਹੀਂ ਕਰਦੀ, ਜਿਸ ਦਾ ਵਰਨਣ ਸਤਿਗੁਰੂ ਜੀ ਦੀ ਬਾਣੀ ਅੰਦਰ ਬਹੁਤ ਥਾਈਂ ਮਿਲਦਾ ਹੈ। ਯਾਰ੍ਹਵੀਂ ਸਦੀ ਵਿਚ ਮਹਿਮੂਦ ਗ਼ਜ਼ਨਵੀ ਦੇ ਭਾਰਤ ਉੱਤੇ ਕੀਤੇ ਹਮਲਿਆਂ ਤੋਂ ਲਗ ਕੇ ਲੋਧੀ ਬਾਦਸ਼ਾਹਾਂ ਦੇ ਸਮੇਂ ਤਕ ਭਾਰਤੀ ਲੋਕਾਂ ਨਾਲ ਜੋ ਗੁਜ਼ਰਦੀ ਰਹੀ ਅਤੇ ਜਿਸ ਤਰ੍ਹਾਂ ਉਹ ਇਨ੍ਹਾਂ ਦੇ ਜਬਰ ਤੇ ਅਤਿਆਚਾਰ ਸਹਿੰਦੇ ਰਹੇ ਇਸ ਦਾ ਇਤਿਹਾਸ ਸਾਖੀ ਹੈ : ਹਿੰਦੂਆਂ ਦੇ ਮੰਦਰ ਢਾਹੇ ਗਏ, ਮੂਰਤੀਆਂ ਤੇ ਬੁਤ ਤੋੜੇ ਗਏ, ਹਜ਼ਾਰਾਂ ਹਿੰਦੂਆਂ ਅਤੇ ਉਨ੍ਹਾਂ ਦੀਆਂ ਪੂਜਯ ਗਊਆਂ ਦੇ ਕਤਲ ਅਤੇ ਉਨ੍ਹਾਂ ਦੇ ਲਹੂ ਨਾਲ ਬੁਤਾਂ ਨੂੰ ਨੁਹਾਇਆ ਜਾਂਦਾ, ਮੰਦਰਾਂ ਥਾਵੇਂ ਮਸੀਤਾਂ ਬਣਾਈਆਂ ਗਈਆਂ। ਹਿੰਦੂਆਂ ਨੂੰ ਜਬਰੀ ਗਊ ਮਾਸ ਖੁਆਇਆ ਜਾਂਦਾ ਅਤੇ ਜੋ

ਦੀਨ ਇਸਲਾਮ ਕਬੂਲਣ ਤੋਂ ਇਨਕਾਰ ਕਰਦੇ, ਕਤਲ ਕੀਤੇ ਜਾਂਦੇ । ਛੋਟੇ ਤੋਂ ਛੋਟਾ ਮੁਸਲਮਾਨ ਭੀ ਆਪਣੇ ਆਪ ਨੂੰ ਹਾਕਮ ਸ਼੍ਰੇਣੀ ਦਾ ਅੰਗ ਸਮਝਦਾ ਹੋਇਆ ਹਿੰਦੂ ਦੀ ਪਤ ਲਾਹੁਣ ਤੋਂ ਸੰਕੋਚ ਨਾ ਕਰਦਾ । ਹਿੰਦੂ ਘਰ ਵਿਚ ਸੁੰਦਰ ਜਵਾਨ ਇਸਤ੍ਰੀ ਤੇ ਧਨ ਪਦਾਰਥ ਦਾ ਹੋਣਾ ਉਸ ਦੀ ਜਾਨ ਦੇ ਤੌਖਲੇ ਦਾ ਕਾਰਨ ਬਣ ਜਾਂਦਾ । ਕੀਮਤੀ ਬਸਤਰ ਪਹਿਨਣਾ, ਘੋੜੇ ਦੀ ਸਵਾਰੀ, ਸ਼ਸਤਰ ਅਤੇ ਹੋਰ ਹਰ ਕਿਸਮ ਦੇ ਠਾਠ ਬਾਠ ਹਿੰਦੂ ਦੀ ਸੰਪਤੀ ਦੀ ਵਿੰਗਾਰ ਹੁੰਦੀ । ਘਰ ਵਿਚ [illegible] ਰਖਣ ਤੇ [illegible] ਜਜ਼ੀਆ (ਟੈਕਸ) ਲਗਦਾ । ਪਬਲਿਕ ਤੌਰ ਹਵਨ ਜਾਂ ਪੂਜਾ ਪਾਠ ਕਰਨ ਤੇ ਪਾਬੰਦੀ ਲਗਾਈ ਜਾਂਦੀ ਤੀਰਥ ਜਾਤਰਾ ਅਤੇ ਹਿੰਦੂ ਤਿਉਹਾਰਾਂ ਤੇ ਮੇਲਿਆਂ ਸਮੇਂ ਉਚੇਚਾ ਟੈਕਸ ਵਸੂਲੇ ਜਾਂਦੇ । ਦੇਸ਼ ਦੀ ਰਾਜ ਭਾਸ਼ਾ ਫ਼ਾਰਸੀ ਹੋਣ ਕਰਕੇ ਥੋੜੀ ਬਹੁਤ ਵਿਦਿਆ ਜੋ ਸਰਕਾਰੀ ਤੌਰ ਦਿੱਤੀ ਜਾਂਦੀ ਸੀ ਉਸ ਦਾ ਮਾਧਿਅਮ ਭੀ ਫ਼ਾਰਸੀ ਹੀ ਸੀ ਅਤੇ ਸੰਸਕ੍ਰਿਤ ਜਾਂ ਹੋਰ ਲੋਕ ਮਾਤ ਭਾਸ਼ਾ ਦੀ ਪੜ੍ਹਾਈ ਦਾ ਕੋਈ ਪ੍ਰਬੰਧ ਨਹੀਂ ਸੀ ਅਤੇ ਨਾ ਖੁਲ੍ਹੇ ਤੌਰ ਇਹ ਪੜ੍ਹਾਈ ਹੀ ਜਾ ਸਕਦੀ ਸੀ । ਲੋਕ ਪਹਿਰਾਵਾ ਅਤੇ ਬੋਲ ਚਾਲ ਭੀ ਇਸਲਾਮੀ ਰੰਗਤ ਫੜ ਚੁਕਾ ਸੀ । ਇਹ ਸੀ ਰਾਜ ਸਮਾਜ ਦੀ ਦਸ਼ਾ ਲੋਧੀ ਪਾਦਸ਼ਾਹਾਂ ਦੇ ਸਮੇਂ, ਜਦੋਂ ਸਤਿਗੁਰੂ ਨਾਨਕ ਦੇਵ ਜੀ ਸੰਸਾਰ ਤੇ ਆਏ । ਆਪ ਨੇ ਅਜਿਹੀ ਦਸ਼ਾ ਦਾ ਚਿੱਤਰ ਆਪਣੀ ਬਾਣੀ ਅੰਦਰ ਭੀ ਖਿਚਿਆ ਹੈ ਜਿਸ ਵਿਚੋਂ ਕੁਝ ਕੁ ਸਤਰਾਂ ਪਾਠਕਾਂ ਦੇ ਲਾਭ ਹਿਤ ਹੇਠਾਂ ਦਰਜ ਹਨ ;

'ਰਾਜੇ ਸੀਹ ਮੁਕਦਮ ਕੁਤੇ
ਜਾਇ ਜਗਾਇਨਿ ਬੈਠੇ ਸੁਤੇ
ਚਾਕਰ ਨਹਦਾ ਪਾਇਨਿ ਘਾਉ
ਰਤੁ ਪਿਤੁ ਕੁਤਿਹੋ ਚਟਿ ਜਾਹੁ' (ਵਾਰ ਮਲਾਰ)

'ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ।
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ।' (ਧਨਾਸਰੀ)
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ । (ਆਸਾ)
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ (ਆਸਾ)

ਬਾਬਰ ਦੇ ਹਮਲਿਆਂ ਅਤੇ ਉਸ ਸਮੇਂ ਦੀ ਦੇਸ਼ ਦਸ਼ਾ ਦਾ ਚਿੱਤਰ ਜਿਨ੍ਹਾਂ

ਸਤਰਾਂ ਤੋਂ ਸਪਸ਼ਟ ਹੁੰਦਾ ਹੈ :

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ।
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ।
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ।

... ... ...

ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ।
(ਤਿਲੰਗ)

ਅਤੇ 'ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ।
ਦੂਤਾਂ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ' । (ਆਸਾ)

ਭਾਰਤ ਅਤੇ ਭਾਰਤੀ ਜਨਤਾ ਦੀ ਸਮੁਚੇ ਤੌਰ ਰਾਜਸੀ ਦਸ਼ਾ ਦੀ ਇਹ ਤਸਵੀਰ ਹੋਰ ਵਧੇਰੇ ਉਘੜਦੀ ਹੈ ਜਦੋਂ ਅਸੀਂ ਇਸ ਦੀਆਂ ਲਹੂ ਰੰਗੀਆਂ ਬੁਰਸ਼ ਛੋਹਾਂ ਹੇਠ ਉਲੀਕੇ ਚਿਤਰ ਨੂੰ ਇਸ ਦੇ ਨੰਗੇ ਰੂਪ ਅੰਦਰ ਤਕਦੇ ਹਾਂ । ਭਾਰਤੀ ਸਮਾਜ ਦੀ ਸਦੀਆਂ ਪੁਰਾਣੀ ਵਰਣ ਵੰਡ (ਬ੍ਰਾਹਮਣ, ਖਤਰੀ, ਵੈਸ਼ ਤੇ ਸ਼ੂਦਰ) ਜੋ ਕਿਸੇ ਸਮੇਂ ਕੰਮਾ ਦੀ ਵੰਡ (Division of Labour) ਦੇ ਅਸੂਲ ਤੇ ਦੇਸ ਦੀ ਸਮੁਚੇ ਤੌਰ ਭਲਾਈ ਲਈ ਕੀਤੀ ਗਈ ਸੀ, ਦਾ ਨਾਜਾਇਜ਼ ਲਾਭ ਲੈਣ ਲਈ ਮੁਖੀ ਵਰਣ ਸ਼ਰੇਣੀ-ਬ੍ਰਾਹਮਣ ਨੇ ਇਸ ਦੀ ਰੂਪ ਰੇਖਾ ਕੁਝ ਐਉਂ ਜੇਹੀ ਉਲੀਕ ਲਈ, ਜਿਸ ਨਾਲ ਸਾਰਾ ਸਮਾਜ ਵੀਤੀ 2 ਹੋ ਕੇ ਬ੍ਰਾਹਮਣ ਦੇਵ ਦਾ ਗੁਲਾਮ ਹੋ ਗਿਆ । ਵਰਣ ਵੰਡ ਅਨੁਸਾਰ ਵਿਦਿਆ ਦਾ ਪੜ੍ਹਨਾ ਪੜ੍ਹਾਉਣਾ ਕੇਵਲ ਬ੍ਰਾਹਮਣ ਦੇ ਹਿਸੇ ਆਇਆ ਸੀ । ਬਾਕੀ ਤਿੰਨ ਸ਼੍ਰੇਣੀਆਂ ਇਸ ਵਲੋਂ ਵੰਚਤ ਹੋ ਜਾਣ ਕਾਰਨ ਆਪਣੇ ਲਈ ਹਰ ਤਰ੍ਹਾਂ ਦੀ ਸੇਧ ਬ੍ਰਾਹਮਣ ਪਾਸੋਂ ਹੀ ਲੈਂਦੀਆਂ ਸਨ । ਇਨ੍ਹਾਂ ਦੀ ਸਮੁਚੀ, ਧਾਰਮਕ ਸਮਾਜਕ ਰਾਜਸੀ ਤੇ ਭਾਈਚਾਰਕ ਕਿਰਿਆ ਦਾ ਉਲੀਕਨਾ ਬ੍ਰਾਹਮਣ ਦਾ ਕਰਮ ਸੀ ਅਤੇ ਬ੍ਰਾਹਮਣ ਦੇ ਉਲੀਕੇ ਰਸਤੇ ਤੋਂ ਲਾਂਭੇ ਜਾਣਾ ਕਿਸੇ ਲਈ ਸੰਭਵ ਨਹੀਂ ਸੀ । ਬ੍ਰਾਹਮਣ ਨੇ ਆਪਣੀ ਅਜੇਹੀ ਅਣੋਖੀ ਤੇ ਪ੍ਰਭਾਵ ਪੂਰਤ ਸਥਿਤੀ ਦਾ ਲਾਭ ਲੈਣ ਲਈ ਕੁਝ ਐਸੇ ਕਰਮ ਕਾਂਡਾਂ ਦਾ ਜਾਲ ਤਣ ਦਿਤਾ ਹੋਇਆ ਸੀ ਕਿ ਜਨਮ ਤੋਂ ਲੈ ਕੇ ਮਰਣ ਤਕ ਅਤੇ ਉਸ ਤੋਂ ਪਿਛੋਂ ਭੀ ਇਨ੍ਹਾਂ ਤਿੰਨ ਸ਼੍ਰੇਣੀਆਂ ਦਾ ਕੋਈ ਮਨੁਖ ਬ੍ਰਾਹਮਣ ਦੇਵ ਨੂੰ ਖੁਸ਼ ਕੀਤੇ ਬਿਨਾਂ ਆਪਣੀ ਗਤੀ ਨਹੀਂ ਸਮਝਦਾ ਸੀ

ਅਤੇ ਨਾ ਇਸ ਜੀਵਨ ਅੰਦਰ ਸੁਖ ਅਤੇ ਸ਼ਾਂਤੀ ਨਾਲ ਰਹਿ ਸਕਦਾ ਸੀ । ਜਨਮ ਦੇ ਸੂਤਕ, ਧਰਮ ਵਿਚ ਪਰਵੇਸ਼ ਲਈ ਜਨੇਊ, ਵਿਆਹ ਸ਼ਾਦੀ ਅਤੇ ਹੋਰ ਹਰ ਕੰਮ ਅਰੰਭਣ ਲਈ ਸਗਣ ਅਪਸਗਣ ਦੇ ਵਿਚਾਰ, ਮੋਏ ਤੇ ਪਾਤਕ ਤੇ ਪਿੰਡ ਪਤਲ ਅਤੇ ਮੋਏ ਪਿਛੋਂ ਸਾਲ ਬਸਾਲੀ ਸਰਾਧ, ਘਰੋਂ ਬਾਹਰ ਪੈਰ ਪਾਣ ਜਾਂ ਕੋਈ ਕਾਜ ਅਰੰਭਣ ਲਈ ਸ਼ੁਭ ਅਸ਼ੁਭ ਸਮੇਂ ਦੇ ਵਿਚਾਰ ਤੇ ਥਿਤਾਂ ਵਾਰ ਤੇ ਘੜੀਆਂ ਪਹਿਰਾਂ ਦੀ ਗਿਣਤੀ ਮਿਣਤੀ ਆਦੀ ਸਮੁਚੀ ਜੀਵਨ ਪ੍ਰਣਾਲੀ ਅੰਦਰ ਬ੍ਰਾਹਮਣ ਦੇਵ ਦੀ ਅਗਵਾਈ. ਉਸ ਦੀ ਪੂਜਾ ਅਤੇ ਸੰਤੁਸ਼ਟਤਾ-ਪ੍ਰਾਪਤੀ ਵਰਣ ਵਿਚਾਰ ਭਰਪੂਰ ਹਿੰਦੂ ਵਿਸ਼ਵਾਸ ਦੇ ਮੁਖ ਅੰਗ ਸਨ ਜਿਨ੍ਹਾਂ ਦੀ ਥੋੜੀ ਜਿੰਨੀ ਅਪਤੀ ਭੀ ਮਨੁਖ ਨੂੰ ਦੋਸ਼ ਦਾ ਭਾਗੀ ਬਣਾ ਦੇਂਦੀ ਸੀ ।

ਡਾ: ਗੋਕਲ ਚੰਦ ਨਾਰੰਗ ਦੇ ਕਥਨ ਅਨੁਸਾਰ ਉਸ ਸਮੇਂ ਦਾ ਹਿੰਦੂ ਧਰਮ ਸੀਮਤ ਹੋ ਚੁਕਾ ਸੀ, ਕੁਝ ਰਹੇ ਖਹੇ (ਜੋ ਮੁਸਲਮਾਨਾ ਵਲੋਂ ਤੋੜੇ ਜਾਣ ਤੋਂ ਬਚ ਗਏ) ਬੁਤਾਂ ਦੇ ਪੂਜਣ, ਗੰਗਾ ਤੇ ਹੋਰ ਤੀਰਥਾਂ ਤੇ ਨਹਾਉਣ, ਮਰਣੇ ਪਰਣੇ ਦੀਆਂ ਕੁਝ ਰਸਮਾਂ ਕਰਨ ਅਤੇ ਬ੍ਰਾਹਮਣ ਦੇਵ ਦੇ ਹੁਕਮਾਂ ਦੇ ਪਾਲਣ ਅਤੇ ਉਨ੍ਹਾਂ ਨੂੰ ਖੁਲ੍ਹੇ ਦਿਲ ਦਖਣਾ ਦੇਣ ਤੇ "………the obedience to the mandates of the Brahmans and Lavishing charitable gifts upon them constituted almost the whole of Hinduism………" ਡਾਕਟਰ ਸਾਹਿਬ ਇਕ ਜਗ੍ਹਾ ਬ੍ਰਾਹਮਣ ਨੂੰ ਹਿੰਦੂ ਸਮਾਜ ਰੂਪ ਇਜੜ ਦਾ ਆਜੜੀ ਦਸਦੇ ਹੋਏ ਲਿਖਦੇ ਹਨ ਕਿ ਬ੍ਰਾਹਮਣ ਆਜੜੀ ਦਾ ਕੰਮ ਕੇਵਲ ਆਪਣੇ ਇਜੜ ਦੀ ਉੱਨ ਲਾਹੁਣਾ ਹੀ ਸੀ : But the only function of the shepherd (Brahmans) was to fleece their flock" ਹਿੰਦੂ ਜਨਤਾ ਦੀ ਬ੍ਰਾਹਮਣ ਦੇਵ ਵਲੋਂ ਅਜੇਹੀ ਲੁਟ ਖਸੁਟ (Exploitation) ਦਾ ਸੰਖੇਪ ਨਿਰਨਾ ਸਤਿਗੁਰ ਨਾਨਕ ਦੇਵ ਜੀ ਨੇ ਨਿਜੀ ਤਜਰਬੇ ਦੇ ਆਧਾਰ ਤੇ ਆਸਾ ਦੀ ਵਾਰ ਦੀ ਬਾਣੀ ਵਿਚ ਕੀਤਾ ਹੈ । ਆਪ ਆਪਣੇ ਸਾਰੇ ਕਥਨਾਂ ਦਾ ਤਤ ਇਕ ਤੁਕ ਵਿਚ ਇਉਂ ਬੰਦ ਕਰਦੇ ਹਨ :

'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ'

ਹਿੰਦੂ ਸਮਾਜ ਆਮ ਤੌਰ ਇਸ 'ਗਿਆਨ ਵਿਹੂਣੀ' ਅਧੋਗਤੀ ਵਾਲੀ ਕਰਮ

ਭਾਰਤੀ ਨਸਲਾਂ ਅੰਦਰ [illegible] ਗਿਆ ਹੋਇਆ ਸੀ, ਫਿਰ ਵੀ ਇਨ੍ਹਾਂ ਵਿਚੋਂ ਉਚੀ ਖਤਰੀ ਸ਼੍ਰੇਣੀ ਦਾ ਏਕਾਧਿਕਾਰ ਕਾਇਮ ਸੀ ਕਿਉਂਕਿ ਰਾਜ ਅਤੇ ਬ੍ਰਾਹਮਣ ਦੋਵੇਂ ਹੀ ਜਿਸ [illegible] ਇਸ ਸਰੇਣੀ ਦੇ ਸਿਰ ਸੀ। ਪਰ ਜਿਸ ਤਰ੍ਹਾਂ ਸਰੀਰ ਦੇ ਬਾਹੂ ਬਲ ਨੂੰ ਭਾਵੇਂ ਇਹ ਜਿੰਨਾ ਵੀ ਕਿਉਂ ਨਾ ਹੋਵੇ, ਵਰਤਣ ਦੀ ਸੇਧ ਤਾਂ ਦਿਮਾਗ ਪਾਸੋਂ ਮਿਲਦੀ ਹੈ, ਖਤਰੀ ਸ਼੍ਰੇਣੀ ਦੀ ਸਮੁਚੀ ਸਮਰਥਾ ਦੀ ਅਗਵਾਈ ਬ੍ਰਾਹਮਣ ਦੇਵ ਦੇ ਹੱਥ ਹੀ ਸੀ। ਰਾਜ ਮੰਤਰੀ ਆਮ ਕਰਕੇ ਬ੍ਰਾਹਮਣ ਸ਼੍ਰੇਣੀ ਵਿਚੋਂ ਹੀ ਹੁੰਦੇ ਸਨ ਜਿਨ੍ਹਾਂ ਦੀ ਸਲਾਹ ਤੋਂ ਬਿਨਾਂ ਰਾਜ ਤਥਾ ਸੈਨਿਕ ਸਮਰਥਾ ਦਾ ਵਰਤਿਆ ਜਾਣਾ [illegible] ਗੱਲ ਸੀ ਅਤੇ ਇਸ ਤਰ੍ਹਾਂ ਧਾਰਮਕ ਤੇ ਸਮਾਜਕ ਖੇਤਰ ਅੰਦਰ ਹੀ ਨਹੀਂ ਸਗੋਂ ਰਾਜਸੀ ਪੱਧਰਾਂ ਵਿਚ ਭੀ ਸਮੁਚਾ ਅਧਿਕਾਰ ਬ੍ਰਾਹਮਣ ਸ਼੍ਰੇਣੀ ਦੇ ਹੱਥ ਹੀ ਸੀ। ਸੋ ਇਸ ਤਰ੍ਹਾਂ ਨਾਲ ਹਿੰਦੂ ਸਮਾਜ ਦੇ ਨੀਂਵ ਉਹ ਦਾ ਸਾਰਾ ਨਿਰਭਰ ਬ੍ਰਾਹਮਣ ਤੇ ਸੀ ਅਤੇ ਬਾਕੀ ਸਾਰੀ ਹਿੰਦੂ ਜਨਤਾ ਬ੍ਰਾਹਮਣ ਦਾ ਪਾਣੀ ਭਰਦੀ ਅਤੇ ਉਸਦੀ ਗੁਲਾਮ ਸੀ। ਐਸੀ ਦਸ਼ਾ ਅੰਦਰ ਹਿੰਦੂ ਜਨਤਾ ਲਈ ਸਵੈ ਰਖਿਆ ਅਤੇ ਸਵੈਮਾਨ ਦੀ ਵਿਚਾਰ ਦੂਰ ਦੀ ਗੱਲ ਸੀ।

ਭਾਰਤੀ ਹਿੰਦੂ ਸਮਾਜ ਦੀ ਅਜੇਹੀ ਗੁਲਾਮ ਹੋ ਚੁਕੀ ਸਥਿਤੀ ਉਤੇ ਇਸਲਾਮੀ ਤਬਲੀਗ ਤੇ ਜਿਹਾਦ ਦੇ ਨਾਅਰੇ ਨੇ ਜੋ ਇਕ ਦੋ ਵਾਰ ਨਹੀਂ, ਬਲਕਿ ਉਤੋਂ ਅੜਤੀ ਲਗਾਤਾਰ ਚਾਰ ਸੌ ਸਾਲ ਇਥੇ ਹੀ ਸੁਣਾਈ ਦੇਂਦੇ ਰਹੇ, ਇਸ ਸਮਾਜ ਦੀ ਉਕੀ ਹੀ ਕਾਇਆ ਕਲਪ ਕਰ ਦਿਤੀ ਸੀ। ਡਾ: ਗੋਕਲ ਚੰਦ ਦੇ ਸ਼ਬਦਾਂ ਵਿਚ ਜੋ ਲੋਕ ਇਸ ਤਬਲੀਗੀ ਹੜ ਵਿਚ ਮੁਸਲਮਾਨ ਹੋਣੋਂ ਬਚ ਰਹੇ ਉਹ ਏਨੇ ਗਿਰ ਗਏ ਕਿ ਉਨ੍ਹਾਂ ਦੇ ਅੰਦਰ ਨਾ ਜੀਵਨ ਦਾ ਮਰ ਰਿਹਾ, ਨਾ ਇਸ ਦਾ ਸੁਹਜ ਸੁਆਦ ਅਤੇ ਨਾ ਧਰਮ ਨੂੰ ਵਹਿਮ ਅਤੇ ਦਿਖਾਵੇ ਤੋਂ ਨਿਖੇੜਨ ਦੀ ਸੂਝ: "Those who had escaped conversion had lost almost all that lends dignity and grace to life and distinguishes religion from superstition or cant." Transformation of Sikhism'

ਵੈਸੇ ਭੀ ਭਾਰਤੀ ਧਰਮ ਵਿਚਾਰ ਧਾਰਾ ਇਸ ਗੱਲ ਦੀ ਦ੍ਰਿੜ ਵਿਸ਼ਵਾਸੀ ਸੀ, ਕਿ ਇਹ ਜਗ ਮਿਥਿਆ ਹੈ, ਮਨੁਖ ਨੂੰ ਇਸ ਵਿਚ ਪਰਚ ਜਾਣ ਦੀ ਬਜਾਏ ਆਪਣਾ ਅਗਾ ਸਵਾਰਨਾ ਚਾਹੀਦਾ ਹੈ। ਮਨੁਖ ਜਨਮ

ਦਾ ਤਾਤਪਰਜ ਕੇਵਲ ਇਤਨਾ ਹੀ ਹੈ ਕਿ ਉਹ ਆਪਣੇ ਅਗਲੇ ਜਨਮ ਅਰਥਾਤ ਮੌਤ ਤੋਂ ਪਿਛੋਂ ਆਉਣ ਵਾਲੇ ਸਮੇਂ ਦੇ ਸੁਖੀ ਹੋਣ ਦਾ ਸਾਧਨ ਕਰੇ। ਵਰਤਮਾਨ ਕਾਲ ਤਥਾ ਇਸ ਜੀਵਨ ਦੇ ਦੁਖਾਂ ਸੁਖਾਂ ਦੀ ਪਰਵਾਹ ਨ ਕਰਦਾ ਹੋਇਆ ਮਨੁਖ ਮੁਕਤੀ ਜਾਂ ਸਵਰਗ ਪ੍ਰਾਪਤੀ ਨੂੰ ਆਪਣੇ ਜੀਵਨ ਦਾ ਗੋਲ (ਨਿਸ਼ਾਨਾ) ਬਣਾਵੇ। ਇਹ ਅਜੇਹਾ ਵਿਚਾਰ ਸੀ ਜੋ ਧਰਮ ਰੁਚੀ ਰਖਣ ਵਾਲੇ ਮਨੁਖਾਂ ਨੂੰ ਸੰਸਾਰ ਵਲੋਂ ਉਪਰਾਮ ਕਰਦਾ, ਅਤੇ ਉਹ ਲੋਕ ਘਰ ਬਾਰ ਛਡ ਤਿਆਗ ਦਾ ਰਾਹ ਫੜਦੇ, ਸਰੀਰ ਦੀਆਂ ਹਿਸਾਂ ਨੂੰ ਕਈ ਤਰ੍ਹਾਂ ਦੇ ਸਾਧਨਾਂ ਤੇ ਕ੍ਰਿਆਵਾਂ ਦੁਆਰਾ ਮਾਰਨ ਦੇ ਜਤਨ ਕਰਦੇ ਅਤੇ ਆਪਣੀਆਂ ਜ਼ਰੂਰੀ ਸਰੀਰਕ ਲੋੜਾਂ ਖਾਣ ਪੀਣ ਪਹਿਰਨ ਲਈ ਭੀ ਹੋਰ ਲੋਕਾਂ ਤੇ ਭਾਰੂ ਹੁੰਦੇ। ਅਜੇਹੀ ਸੋਚਣੀ ਦੇਸ ਅਤੇ ਸਮਾਜ ਦੇ ਕਮਾਊ ਤੇ ਉਸਾਰੂ ਪੱਖ ਉਤੇ ਬੜੀ ਵਡੀ ਸਟ ਸੀ ਜਿਸ ਨੇ ਭਾਰਤੀ ਜਨਤਾ ਨੂੰ ਹੋਰ ਵੀ ਕਮਜ਼ੋਰ ਕਰ ਦਿਤਾ।

ਹਿੰਦੂ ਸਮਾਜ ਦੀ ਅਜੇਹੀ ਸਥਿਤੀ ਅੰਦਰ, ਜਦੋਂ ਮੁਸਲਮਾਨੀ ਹਕੂਮਤ ਦੇ ਸਿਰ ਤੇ ਤਬਲੀਗ (ਇਸਲਾਮ ਦੇ ਫੈਲਾਉਣ) ਦਾ ਜਨੂੰਨ ਸਵਾਰ ਸੀ, ਬ੍ਰਾਹਮਣ ਸ਼੍ਰੇਣੀ ਦਾ ਰੋਲ ਵਿਸ਼ੇਸ਼ ਧਿਆਨ ਯੋਗ ਹੈ। ਉਸ ਸਮੇਂ ਹਕੂਮਤ ਨਾਲ ਟੱਕਰ ਲੈਣ ਦਾ ਤਾਂ ਵਿਚਾਰ ਹੀ ਇਨ੍ਹਾਂ ਵਾਸਤੇ ਬੜਾ ਓਪਰਾ ਸੀ ਕਿਉਂਕਿ, ਜਿਸ ਤਰ੍ਹਾਂ ਉਪਰ ਦੱਸਿਆ ਗਿਆ ਹੈ ਹਿੰਦੂ ਜਨਤਾ ਆਪਣੀ ਗੁਲਾਮੀ ਜ਼ਿਹਨੀਅਤ ਕਾਰਨ ਅਣਖ ਹੀਨ ਹੋ ਚੁਕੀ ਸੀ। ਅਗਰ ਕੋਈ ਕਸਰ ਸੀ ਤਾਂ ਉਹ ਹਕੂਮਤ ਦੀ ਕੱਟੜ ਪਾਲੀਸੀ ਨੇ ਪੂਰੀ ਕਰ ਦਿਤੀ ਸੀ ਅਤੇ ਜਨਤਾ ਸਮੁਚੇ ਤੌਰ (demoralise) ਸਾਹਸ ਹੀਨ ਹੋ ਚੁਕੀ ਸੀ। ਬ੍ਰਾਹਮਣ ਦੇਵ ਸਮਾਜ ਦਾ ਸਿਆਣਾ ਤੇ ਪੜ੍ਹਿਆ ਲਿਖਿਆ ਹਿਸਾ ਸੀ, ਸੋ ਇਸ ਨੇ ਹਾਕਮਾ ਦਾ ਪੱਖ ਲੈ ਲਿਆ, ਪ੍ਰਗਟ ਰੂਪ ਅੰਦਰ ਆਪਣੇ ਸਾਰੇ ਕਰਮ ਧਰਮ ਖਾਣ ਪਾਣ ਤੇ ਪਹਿਰਣ ਮੁਸਲਮਾਨਾ ਵਾਲੇ ਕਰ ਲੈ ਅਤੇ ਹਾਕਮਾਂ ਦੀ ਹਾਂ ਵਿਚ ਹਾਂ ਮਿਲਾ ਲਈ। ਸਤਿਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੇ ਅਜੇਹੇ ਵਰਤਾਰੇ ਦੀ ਬੜੀ ਸਪਸ਼ਟ ਤਸਵੀਰ ਖਿਚੀ ਹੈ :

ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ।
ਮਲੇਛ ਧਾਨੁ ਲੇ ਪੂਜਹਿ ਪੁਰਾਣੁ ।
ਅਭਾਖਿਆ ਕਾ ਕੁਠਾ ਬਕਰਾ ਖਾਣਾ ।

ਚਉਕੇ ਉਪਰਿ ਕਿਸੈ ਨ ਜਾਣਾ । (ਵਾਰ ਆਸਾ)
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ । (ਵਾਰ ਆਸਾ)
ਘਰਿ ਘਰਿ ਮੀਆਂ ਸਭਨਾਂ ਜੀਆਂ ਬੋਲੀ ਅਵਰੁ ਤੁਮਾਰੀ । (ਬਸੰਤ)

ਸੋ ਸਮੇਂ ਦੀ ਹਕੂਮਤ ਨਾਲ ਬ੍ਰਾਹਮਣ ਦੇ ਅਜੇਹੇ ਗਠਜੋੜ ਜਾਂ ਮੇਲ ਮਿਲਾਪ ਬਣਾ ਲੈਣ ਸਦਕਾ ਭਾਰਤੀ ਸਮਾਜ ਮੋਟੇ ਤੌਰ ਦੋ ਸ਼੍ਰੇਣੀਆਂ ਅੰਦਰ ਵੰਡਿਆ ਜਾ ਚੁਕਾ ਸੀ । ਇਕ ਮੁਸਲਮਾਨ ਹਾਕਮ ਸ਼੍ਰੇਣੀ ਸੀ ਜਿਸ ਨੂੰ ਬ੍ਰਾਹਮਣ ਦਾ ਸਹਿਯੋਗ ਪ੍ਰਾਪਤ ਸੀ । ਦੂਜੇ ਵੰਨੇ ਬਾਕੀ ਦੀ ਸਮੂਚੀ ਹਿੰਦੂ ਜਨਤਾ ਸੀ ਜਿਸ ਉਤੇ ਰਾਜਸੀ ਤੌਰ ਮੁਸਲਮਾਨ ਪਠਾਨ ਇਨ੍ਹਾਂ ਛਾਇਆ ਹੋਇਆ ਸੀ ਕਿ ਉਹ ਜਦ ਚਾਹੇ ਹਿੰਦੂ ਦੇ ਜਾਨ ਮਾਲ ਧਨ ਧਾਮ ਬਹੂ ਬੇਟੀ ਹਰ ਚੀਜ਼ ਨੂੰ ਆਪਣਾ ਬਣਾ ਸਕਦਾ ਸੀ ।

ਸੰਖੇਪ ਸ਼ਬਦਾਂ ਵਿਚ ਇਹ ਪੰਦਰ੍ਹਵੀਂ ਤੇ ਸੋਲ੍ਹਵੀਂ ਈਸਵੀ ਸਦੀ ਅੰਦਰ ਭਾਰਤ ਦੀ ਰਾਜਸੀ ਤੇ ਸਮਾਜਕ ਦਸ਼ਾ ਦੀ ਤਸਵੀਰ ਹੈ । ਜਦੋਂ ਕਿਸੇ ਦੇਸ ਦਾ ਰਾਜ ਤੇ ਸਮਾਜ ਐਸੇ ਰੰਗ ਅੰਦਰ ਢਲ ਚੁਕਾ ਹੋਵੇ ਤਾਂ ਉਸ ਦੇਸ ਦੇ ਲੋਕਾਂ ਦਾ ਆਚਰਨ ਉਨ੍ਹਾਂ ਦੀ ਨਿਤਾਪ੍ਰਤੀ ਰਹਿਣੀ, ਆਪੋ ਵਿਚ ਦਾ ਵਰਤਾਓ ਅਤੇ ਧਰਮ ਵੱਲ ਉਨ੍ਹਾਂ ਦੀ ਰੁਚੀ ਕਿਹੋ ਜਹੇ ਹੋਣਗੇ ਇਸ ਦਾ ਅਨੁਮਾਨ ਸਹਿਜੇ ਹੀ ਲਾਇਆ ਜਾ ਸਕਦਾ ਹੈ । ਸਾਰਾ ਸਮਾਜ ਟੁਕੜੇ 2 ਹੋ ਕੇ ਪਿਆਰ, ਸੇਵਾ, ਪਰਉਪਕਾਰ ਦੀਆਂ ਭਾਵਨਾਂ ਵੱਲੋਂ ਊਕਾ ਹੀ ਰਹਿ ਚੁਕਾ ਹੋਇਆ ਸੀ । ਆਪੋ ਵਿਚ ਦੀ ਈਰਖਾ ਘਿਰਣਾ ਬੇ-ਭਰੋਸਗੀ, ਧੋਖਾ ਤੇ ਠੱਗੀ ਪ੍ਰਧਾਨ ਸਨ । ਮਜ਼ਹਬੀ ਵਿਰੋਧ ਨੇ ਮਨੁਖੀ ਜੀਵਨ ਦੀ ਕੀਮਤ ਗਵਾ ਦਿਤੀ ਸੀ ਅਤੇ ਮਨੁਖ ਨੂੰ ਮਾਰ ਦੇਣਾ ਕੀੜੇ ਮਕੌੜੇ ਦੇ ਮਾਰ ਦੇਣ ਦੇ ਤੁੱਲ ਸੀ । ਸਵੈਮਾਨ ਤੇ ਅਣਖ ਦੀ ਮਨੁੱਖੀ ਹਿਰਦੇ ਅੰਦਰ ਕੋਈ ਥਾਉਂ ਨਹੀਂ ਸੀ । ਜ਼ਾਤ ਵੰਡ, ਨੀਵੇਂ ਉਚੇ ਅਤੇ ਹਿੰਦੂ ਮੁਸਲਮਾਨ ਦੇ ਵਿਚਾਰਾਂ ਨੇ ਮਨੁੱਖਾਂ ਨੂੰ ਇਕ ਦੂਜੇ ਤੋਂ ਦੂਰ ਕਰ ਦਿਤਾ ਹੋਇਆ ਸੀ ਅਤੇ ਮਨੁਖ ਦੀ ਪਛਾਣ ਮਨੁਖ ਹੋਣ ਦੇ ਨਾਤੇ ਨਹੀਂ, ਬਲਕਿ ਹਿੰਦੂ ਮੁਸਲਮਾਨ ਅਤੇ ਬ੍ਰਹਿਮਣ ਸ਼ੂਦਰ ਹੋਣ ਦੇ ਨਾਤੇ ਕੀਤੀ ਜਾਂਦੀ ਸੀ ।

ਅਜੇਹੀ ਅਧੋਗਤੀ ਸਮੇਂ ਦੇਸ ਦੀ ਪੁਕਾਰ ਸੁਣ ਕੇ ਦਾਤਾਰ ਪ੍ਰਭੂ ਨੇ ਗੁਰੂ ਨਾਨਕ ਦੇਵ ਜੀ ਨੂੰ ਸੰਸਾਰ ਤੇ ਭੇਜਿਆ :

'ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਾਹਿ ਪਠਾਇਆ'
(ਭਾਈ ਗੁਰਦਾਸ)

## ਆਗਮਨ

ਗੁਰੂ ਨਾਨਕ ਜੋਤਿ ਨੇ ਦਰਮਿਆਨੀ ਸਰੇਣੀ ਦੇ ਇਕ ਸਾਧਾਰਨ ਘਰ ਨੂੰ ਭਾਗ ਲਾਇਆ। ਪੁਰਾਤਨ ਹਿੰਦੂ ਅਵਤਾਰਾਂ ਸ਼੍ਰੀ ਰਾਮ ਚੰਦਰ ਤੇ ਕ੍ਰਿਸ਼ਨ ਜਾਂ ਬੁਧ ਤੇ ਜੈਨ ਮਤ ਦੇ ਬਾਨੀਆਂ ਗੌਤਮ ਤੇ ਮਹਾਂਵੀਰ ਵਾਂਙ ਆਪ ਨੇ ਕਿਸੇ ਰਾਜ ਘਰਾਣੇ ਪ੍ਰਗਟ ਹੋ ਕੇ ਆਪਣੇ ਪ੍ਰਭੂ ਹੋਣ ਦੀ ਪ੍ਰਭਤਾ ਨਹੀਂ ਦਸੀ, ਸਗੋਂ ਜਿਸ ਮਿਸ਼ਨ ਨੂੰ ਲੈ ਕੇ ਆਪ ਸੰਸਾਰ ਤੇ ਆਏ ਸਨ ਉਸ ਦੇ ਪੂਰਾ ਕਰਨ ਲਈ ਆਪ ਨੇ ਇਕ ਸਾਧਾਰਨ ਨਗਰੀ ਦੇ ਸਾਧਾਰਨ ਮਨੁਖ ਨੂੰ ਨਿਵਾਜਿਆ। ਆਪ ਸੰਨ 1469 ਵਿਚ ਸੰਸਾਰ ਤੇ ਪ੍ਰਗਟ ਹੋਏ। ਅਕਾਲ ਪੁਰਖ ਵਲੋਂ ਇਹ ਰਹਿਮਤ ਰਾਇ ਭੋਇ ਦੀ ਤਲਵੰਡੀ ਨਾਮੀ ਨਗਰੀ ਵਿਚ ਵੱਸਣ ਵਾਲੇ ਮਹਿਤਾ ਕਾਲੂ ਅਤੇ ਮਾਤਾ ਤ੍ਰਿਪਤਾ ਤੇ ਹੋਈ ਜਿਨ੍ਹਾਂ ਦੇ ਘਰ ਗੁਰੂ ਜੋਤਿ ਪ੍ਰਗਟੀ। ਇਹ ਨਗਰੀ ਪੰਜਾਬ ਦੀ ਰਾਜਧਾਨੀ ਲਾਹੌਰ ਤੋਂ 40 ਕੁ ਕੋਹ ਤੇ ਸੀ ਅਤੇ ਉਸ ਸਮੇਂ ਇਸ ਦਾ ਮਾਲਕੀ ਅਧਿਕਾਰ ਰਾਇ ਬੁਲਾਰ ਭਟੀ ਨੂੰ ਸੀ।

ਆਪ ਨੇ ਆਪਣੀ ਮੁਢਲੀ ਅਵਸਥਾ ਹੋਰ ਪੇਂਡੂ ਬਾਲਾਂ ਵਾਂਗ ਮਹੀਆਂ ਚਾਰ ਕੇ ਅਤੇ ਜੰਗਲੀ ਵਣਾਂ ਦੀਆਂ ਛਾਵਾਂ ਹੇਠ ਸੌਂ ਬਹਿ ਕੇ ਜਾਂ ਪਿੰਡ ਦੇ ਪਾਧੇ ਤੇ ਮੌਲਵੀ ਪਾਸ ਪੜ੍ਹਨੇ ਪੈ ਕੇ ਬਿਤਾਈ ਅਤੇ ਜਦੋਂ ਜ਼ਰਾ ਸੰਭਲੇ ਤਾਂ ਪਿਤਾ ਦੀ ਆਗਿਆ ਅਨੁਸਾਰ ਸੌਦਾ ਵਟਾ ਕਰਨ ਚਲੇ ਗਏ ਅਤੇ ਜੇਹੋ ਜਹੇ ਆਪ ਅਨੋਖੇ ਧਨ ਓਹੋ ਜਿਹਾ ਹੀ ਅਨੋਖਾ ਸੌਦਾ ਕਰ ਆਏ। ਜੇ ਪਾਂਧੇ ਨੇ ਪਟੀ ਤੇ ਅਖਰ ਲਿਖ ਦਿਤੇ ਪੜ੍ਹਨ ਨੂੰ ਕਿਹਾ ਤਾਂ ਉਤਰ ਦਿਤਾ।

'ਜਬ ਲੇਖਾ ਦੇਵਹਿ ਬੀਰਾ ਤਉ ਪੜਿਆ'                ਆਸਾ ਪਟੀ

ਅਤੇ ਜੇ ਪੰਡਤ ਜੀ ਕੁਲ ਦੀ ਰੀਤੀ ਅਨੁਸਾਰ ਜਨੇਊ ਪਾਉਣ ਲਗੇ ਤਾਂ ਕਿਹਾ :

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ
ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ।    ਵਾਰ ਆਸਾ

ਅਤੇ ਜੇ ਆਪ ਨੂੰ ਬੀਮਾਰ ਜਾਣ ਕੇ ਪਿਤਾ ਨੇ ਵੈਦ ਨੂੰ ਬੁਲਾ ਭੇਜਿਆ ਅਤੇ ਵੈਦ ਨਵਜ਼ ਵੇਖਣ ਲਗਾ ਤਾਂ ਆਪਣੇ ਰੋਗ ਦਾ ਸੁਝਾਉ ਇਉਂ ਦਿਤਾ :

ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ    ਵਾਰ ਮਲਾਰ

ਮਾਤਾ ਪਿਤਾ ਨੇ ਪੁਤਰ ਨੂੰ ਧੰਧਿਆਂ ਵਲੋਂ ਉਪਰਾਮ ਚਿਤ ਜਾਣ ਕੇ ਇਉਂ ਸੋਚਿਆ ਕਿ ਜੇ ਉਸ ਦਾ ਵਿਆਹ ਹੋ ਜਾਵੇ ਤਾਂ ਸ਼ਾਇਦ ਦੁਨੀਆਂ ਦਾਰੀ ਵਾਲਾ ਪਿਆਰ ਜਾਗ ਪਵੇ ਅਤੇ ਕਬੀਲਦਾਰੀ ਦੇ ਧੰਧੇ ਲੋੜੀਂਦੀ ਤਬਦੀਲੀ ਲੈ ਆਉਣ. ਸੋ ਬਟਾਲਾ ਨਿਵਾਸੀ ਭਾਈ ਮੂਲਚੰਦ ਚੋਣੇ ਦੀ ਸਪੁਤ੍ਰੀ ਸੁਲਖਣੀ ਨਾਲ ਵਿਆਹ ਰਚਿਆ ਗਿਆ। ਨੂੰਹ ਘਰ ਆ ਗਈ ਪਰ ਪੁੱਤਰ ਦੇ ਵਤੀਰੇ ਤੇ ਰਹਿਣੀ ਵਿਚ ਕੋਈ ਫਰਕ ਨਾ ਆਇਆ, ਨਾ ਦੁਨੀਆਵੀ ਪਕੜ ਜਾਗੀ ਅਤੇ ਨਾ ਅੰਦਰ ਰਤੀ ਮਸਤੀ ਘਟੀ।

ਆਪ ਦੀ ਵਡੀ ਭੈਣ ਬੇਬੇ ਨਾਨਕੀ ਸੁਲਤਾਨ ਪੁਰ ਲੋਧੀ ਦੇ ਇਕ ਸਰਕਰਦੇ ਖਤਰੀ ਭਾਈ ਜੈ ਰਾਮ ਨਾਲ ਵਿਆਹੀ ਹੋਈ ਸੀ। ਸੁਲਤਾਨ ਪੁਰ ਦੇ ਨਵਾਬ ਦਾ ਇਕ ਵਡਾ ਮੋਦੀ ਖਾਨਾ ਸੀ ਜਿਸ ਵਿਚ ਨਵਾਬ ਦੀ ਸਾਰੀ ਆਮਦਨ ਜਿਣਸੀ ਰੂਪ ਵਿਚ ਜਮ੍ਹਾਂ ਹੁੰਦੀ ਅਤੇ ਜਿਣਸੀ ਰੂਪ ਵਿਚ ਹੀ ਇਸ ਥਾਂ ਤੋਂ ਨਵਾਬ ਦੇ ਸਾਰੇ ਮੁਲਾਜ਼ਮਾਂ ਤੇ ਹੋਰ ਲੋਕਾਂ ਨਾਲ ਲੈਣ ਦੇਣ ਹੁੰਦਾ। ਉਹਨੀਂ ਦਿਨੀਂ ਨਕਦੀ ਲੈਣ ਦੇਣ ਦਾ ਰਿਵਾਜ ਬਹੁਤ ਪਰਚੱਲਤ ਨਹੀਂ ਸੀ। ਬੇਬੇ ਨਾਨਕੀ ਦੀ ਪ੍ਰੇਰਨਾ ਸਦਕਾ ਜਵਾਨ ਉਮਰ ਨਾਨਕ ਸੁਲਤਾਨ ਪੁਰ ਆ ਗਏ। ਨਵਾਬ ਨੇ ਉਨ੍ਹਾਂ ਨੂੰ 'ਭਲਾ ਪੁਰਖ', ਜਾਣ ਕੇ ਆਪਣੇ ਮੋਦੀ ਖਾਨੇ ਦਾ ਮੋਦੀ ਲਗਾ ਦਿਤਾ। ਮੋਦੀ ਹੋਣ ਦੇ ਨਾਤੇ ਹਰ ਵਡੇ ਛੋਟੇ ਨਾਲ ਵਾਹ ਪੈਣਾ ਹੀ ਸੀ। ਆਪ ਦੇ ਮਿਠੇ ਬੋਲ ਚਾਲ, ਸੁਚੱਜੇ ਲੈਣ ਦੇਣ ਅਤੇ ਪਿਆਰ ਭਰੇ ਵਰਤਾਓ ਨੇ ਸਭ ਦਾ ਮਨ ਮੋਹ ਲਿਆ ਅਤੇ ਮੋਦੀ ਨਾਨਕ ਦੀ ਭਲੀ ਚਰਚਾ ਘਰ ਘਰ ਹੋਣ ਲਗੀ। ਨਵਾਬ ਦਾ ਮੋਦੀ ਖਾਨਾ 'ਨਾਨਕ ਦੀ ਹਟ' ਬਣ ਗਿਆ, ਜਿਥੋਂ ਅੰਞਾਣੇ ਸਿਆਣੇ ਹਰ ਕਿਸੇ ਨੂੰ ਖਰਾ ਮਾਲ ਤੇ ਸਵਾਇਆ ਤੋਲ ਮਿਲਦਾ, ਪਰ ਇਸ ਤੋਂ ਭੀ ਵਧ ਹਟ ਵਾਲੇ ਦੇ ਅੰਮ੍ਰਿਤ ਬਚਨ ਆਏ ਗਾਹਕ ਦਾ ਹਿਰਦਾ ਵਿੰਨ੍ਹਦੇ ਜਾਂਦੇ। ਹਟ ਤੇ ਹਮੇਸ਼ਾਂ ਭੀੜ ਲਗੀ ਰਹਿੰਦੀ। ਖਾਲੀ ਹਥੀਂ ਆਏ ਲੋੜਵੰਦ ਵੀ ਝੋਲੀਆਂ ਭਰ ਲੈ ਜਾਂਦੇ। ਇਸ ਗੱਲ ਦੀ ਚਰਚਾ ਦੂਰ ਨੇੜੇ ਸਭ ਥਾਈਂ ਫੈਲ ਗਈ ਅਤੇ ਲੋਕ ਲਗੇ ਨਾਨਕ ਮੋਦੀ ਦੇ ਗੀਤ ਗਾਉਣ। ਈਰਖਾਲੂ ਮਨ ਨਾ ਸਹਿ ਸਕੇ ਅਤੇ ਨਵਾਬ ਕੋਲ ਸ਼ਿਕਾਇਤ ਹੋਈ 'ਨਾਨਕ ਨੇ ਮੋਦੀ ਖਾਨਾ ਲੁਟਾ ਦਿਤਾ ਹੈ'। ਪੜਤਾਲ ਹੋਈ ਜਦੋਂ ਹਿਸਾਬ ਕੀਤਾ ਗਿਆ ਤਾਂ ਲੇਖਾ ਪਤਰਾ ਸਾਂਵਾਂ ਅਤੇ ਮੋਦੀ ਦਾ ਆਪਣਾ ਲਹਿਣਾ ਬਾਕੀ। ਨਵਾਬ ਦੀ ਨਿਸ਼ਾ ਹੋਈ ਸ਼ਿਕਾਇਤੀਆਂ ਦੇ ਮੂੰਹ ਬੰਦ ਹੋਏ ਅਤੇ ਮੋਦੀ ਖਾਨੇ ਦੀ ਹੋਰ ਚੜ੍ਹਦੀ ਕਲਾ ਹੋਈ।

'ਨਾਨਕ ਦੀ ਹਟ' ਕਾਫੀ ਲੰਮਾ ਸਮਾਂ ਇਉਂ ਹੀ ਚਲਦੀ ਰਹੀ ਅਤੇ ਅਨੇਕਾਂ ਲੋਕ ਹਟ ਦੇ ਪਦਾਰਥ ਅਤੇ ਹਟ ਵਾਲੇ ਦੇ ਬਚਨਾਂ ਤੋਂ ਵਰੋਸਾਏ ਜਾਂਦੇ ਰਹੇ। ਗੁਰੂ ਨਾਨਕ ਦੀ ਉਮਰ ਇਸ ਵੇਲੇ 28 ਕੁ ਵਰ੍ਹਿਆਂ ਦੀ ਸੀ। ਮਾਤਾ ਸੁਲਖਣੀ ਜੀ ਗੋਦ ਹੁਣ ਤਕ ਦੋ ਬਚਿਆਂ ਸ੍ਰੀ ਚੰਦ ਅਤੇ ਲਖਮੀ ਦਾਸ ਨਾਲ ਹਰੀ ਹੋ ਚੁਕੀ ਸੀ, ਪਰ ਇਹ ਬੇਬੇ ਨਾਨਕੀ ਸੀ ਜਿਸ ਨੂੰ ਆਪਣੇ ਵੀਰ ਦੇ ਸਰੂਪ ਵਿਚ ਰਬੀ ਜੋਤਿ ਝਲਕਦੀ ਸੀ। ਇਕ ਹੋਰ ਵਿਰਧ ਬਾਬਾ ਰਾਇ ਬੁਲਾਰ ਭੱਟੀ ਸੀ ਜਿਸ ਨੂੰ ਤਲਵੰਡੀ ਸਮੇਂ ਹੀ ਬਾਲ ਨਾਨਕ ਅੰਦਰ ਖੁਦਾ ਦਾ ਨੂਰ ਦਿਸ ਆਇਆ ਸੀ। ਮਹਿਤਾ ਕਾਲੂ ਅਤੇ ਮਾਤਾ ਤ੍ਰਿਪਤਾ ਖੁਸ਼ ਸਨ ਕਿ ਉਨ੍ਹਾਂ ਦਾ ਪੁੱਤਰ ਕਿਸੇ ਆਹਰੇ ਲਗ ਰਿਹਾ ਸੀ ਅਤੇ ਉਸ ਨੇ ਮੋਦੀ ਪੁਣੇ ਦੀ ਕਾਰ ਸੋਹਣੀ ਚਲਾਈ ਸੀ, ਜਿਸ ਤੋਂ ਵਧ ਉਨ੍ਹਾਂ ਨਾਨਕ ਵਿਚ ਗੁਣ ਨਹੀਂ ਵੇਖਿਆ ਸੀ। ਤਲਵੰਡੀ ਦਾ ਇਕ ਖਾਨਦਾਨੀ ਮੁਸਲਮਾਨ ਮਿਰਾਸੀ ਮਰਦਾਨਾ ਸੀ ਜਿਸ ਦਾ ਨਾਨਕ ਨਾਲ ਕੁਦਰਤੀ ਉਨਸ ਸੀ ਅਤੇ ਇਕ ਸੰਧੂ ਜਟ ਬਾਲਾ ਸੀ ਜਿਸ ਉਪਰ ਮਹਿਤਾ ਕਾਲੂ ਨੂੰ ਪੂਰਾ ਭਰੋਸਾ ਹੋਣ ਕਰਕੇ ਉਸ ਨੂੰ ਸੌਦਾ ਕਰਨ ਲਈ ਨਾਨਕ ਨਾਲ ਤੋਰਿਆ ਸੀ। ਜੋ ਸੌਦਾ ਨਾਨਕ ਨੇ ਉਸ ਸਮੇਂ ਕੀਤਾ, ਬਾਲਾ ਉਸ ਤੋਂ ਬਹੁਤ ਪ੍ਰਭਾਵਤ ਸੀ ਅਤੇ ਭਾਵੇਂ ਉਮਰ ਵਿਚ ਉਨ੍ਹਾਂ ਨਾਲੋਂ ਵਡਾ ਸੀ ਉਨ੍ਹਾਂ ਲਈ ਹਿਰਦੇ ਅੰਦਰ ਬਹੁਤ ਸਤਿਕਾਰ ਰਖਦਾ ਸੀ।

ਇਕ ਦਿਨ ਮੋਦੀ ਨਾਨਕ ਸਵੇਰੇ ਵੇਈਂ ਤੇ ਇਸ਼ਨਾਨ ਕਰਨ ਗਏ ਵਾਪਸ ਨਾ ਪਰਤੇ। ਜਦੋਂ ਦਿਨ ਉਚਾ ਆਏ ਤਕ ਭੀ ਹਟ ਦਾ ਬੂਹਾ ਨ ਖੁਲਿਆ ਤਾਂ ਸਾਰੇ ਸੁਲਤਾਨ ਪੁਰ ਵਿਚ ਚਰਚਾ ਛਿੜ ਗਈ ਕਿ ਸ਼ਾਇਦ ਮੋਦੀ ਹੜ੍ਹੇ ਦਰਿਆ ਦੇ ਪਾਣੀ ਵਿਚ ਰੁੜ੍ਹ ਗਿਆ ਹੈ। ਸਾਰਾ ਦਿਨ ਬੀਤ ਗਿਆ, ਰਾਤ ਆਈ ਉਹ ਭੀ ਬੀਤੀ, ਅਗਲਾ ਦਿਨ ਤੇ ਰਾਤ ਅਤੇ ਤੀਜਾ ਦਿਨ ਭੀ ਲੰਘ ਗਿਆ, ਹੁਣ ਨਿਸਚਾ ਹੋ ਗਿਆ ਕਿ ਠੀਕ ਪਾਣੀ ਨਾਨਕ ਨੂੰ ਰੋੜ੍ਹ ਲੈ ਗਿਆ ਹੈ। ਸਾਰਾ ਸ਼ਹਿਰ ਸ਼ੋਕ ਵਿਚ ਡੁਬ ਰਿਹਾ ਸੀ। ਭਾਈਆ ਜੈ ਰਾਮ ਦਾ ਘਰ ਪਰਚਾਉਣ ਆਏ ਲੋਕਾਂ ਨਾਲ ਭਰ ਰਿਹਾ ਸੀ, ਕੀ ਨਵਾਬ, ਕੀ ਅਮੀਰ, ਕੀ ਗਰੀਬ, ਬਾਲ ਬਿਰਧ ਸਭ ਮੋਦੀ ਦੇ ਇਸ ਤਰ੍ਹਾਂ ਗੁੰਮ ਜਾਣ ਤੇ ਤ੍ਰਾਹ 2 ਕਰ ਰਹੇ ਸਨ, ਸੁਲਤਾਨ ਪੁਰ ਸ਼ੋਕ ਸਾਗਰ ਵਿਚ ਵਹਿ ਗਿਆ ਸੀ। ਇਕ ਬੇਬੇ ਨਾਨਕੀ ਸੀ ਜਿਸ ਨੂੰ ਆਪਣੇ ਅੰਦਰ ਠੰਢ ਜਹੀ ਦਿਸਦੀ ਸੀ, ਉਹ ਵੇਖ ਰਹੀ ਸੀ ਕਿ ਉਸ ਦਾ ਵੀਰ ਨਾਨਕ ਜੋ ਸਹੁ ਸਾਗਰਾਂ ਵਿਚ ਰੁੜ੍ਹਦਿਆਂ ਨੂੰ ਮੋੜਾ ਦੇਣ ਵਾਲਾ ਹੈ ਆਪੂੰ ਕਿਸ ਤਰ੍ਹਾਂ ਰੁੜ੍ਹ ਸਕਦਾ ਹੈ? ਇਹ ਤਾਂ ਕੋਈ ਕੌਤਕ

ਹੈ ਜੋ ਮੇਰੇ ਵੀਰ ਦੇ ਮਾਲਕ ਨੇ ਵਰਤਾਦਿਆ ਹੈ, ਮੇਰਾ ਵੀਰ ਜ਼ਰੂਰ ਆਵੇਗਾ ਅਤੇ ਆਪਣੀ ਵਡੀ ਹਟ ਖੋਲੇਗਾ, ਜਿਸ ਤੋਂ ਸੁਲਤਾਨ ਪੁਰ ਤਾਂ ਕੀ, ਸਾਰਾ ਸੰਸਾਰ ਝੋਲੀਆ ਭਰ 2 ਲੈ ਜਾਇਗਾ। ਕੀ ਪਤਾ ਹੈ ਮੇਰਾ ਵੀਰ ਉਸ ਹਟ ਲਈ ਸੋਦਾ ਵਿਹਾਝਣ ਹੀ ਨਹੀਂ ਗਿਆ ?

ਅਜ ਚੌਥੀ ਸਵੇਰ ਚੜ੍ਹੀ, ਤੜਕ ਸਾਰ ਹੀ ਕਿਸੇ ਨੇ ਆ ਕੇ ਸ਼ਹਿਰ ਵਿਚ ਖਬਰ ਕੀਤੀ 'ਨਾਨਕ ਵੇਈਂ ਦੇ ਕੰਢੇ ਬੈਠਾ ਅਸਚਰਜ ਜਹੇ ਬੋਲ ਬੋਲ ਰਿਹਾ ਹੈ'। ਇਹ ਗੱਲ ਜੰਗਲ ਦੀ ਅੱਗ ਵਾਂਗੂ ਸਾਰੇ ਸ਼ਹਿਰ ਵਿਚ ਫੈਲ ਗਈ। ਸਭ ਲੋਕ ਦਰਿਆ ਵੱਲ ਨੂੰ ਦੌੜ ਪਏ, ਅਲ ਪਲ ਵਿਚ ਸਾਰਾ ਸ਼ਹਿਰ ਵੇਈਂ ਦੇ ਕੰਢੇ ਖੜਾ ਦੇਖ ਰਿਹਾ ਸੀ ਕਿ ਮੋਦੀ ਨਾਨਕ ਇਕ ਮਸਤਾਨੇ ਫਕੀਰ ਵਾਂਗ ਆਪਣੇ ਰੰਗ ਵਿਚ ਬੈਠਾ ਕਹੀ ਜਾ ਰਿਹਾ ਹੈ :

'ਨ ਕੋਈ ਹਿੰਦੂ ਨ ਮੁਸਲਮਾਨ,
ਨ ਕੋਈ ਹਿੰਦੂ ਨ ਮੁਸਲਮਾਨ'

ਲੋਕਾਂ ਲਈ ਇਹ ਵਡੀ ਅਸਚਰਜ ਗੱਲ ਸੀ। ਨਬਾਵ ਦੇ ਕਾਰਿੰਦਿਆਂ ਭਾਈਆ ਜੈ ਰਾਮ ਅਤੇ ਹੋਰ ਲੋਕਾਂ ਨੇ ਬਥੇਰੀ ਵਾਹ ਲਾਈ ਕਿ ਮਸਤਾਨਾ ਨਾਨਕ ਉਨ੍ਹਾਂ ਦੀ ਗੱਲ ਸੁਣੇ ਅਤੇ ਸ਼ਹਿਰ ਜਾ ਕੇ ਆਪਣੀ ਹਟ ਦਾ ਬੂਹਾ ਖੋਲ੍ਹੇ, ਪਰ ਉਹ ਤਾਂ ਇਕੋ ਗੱਲ 'ਨ ਕੋਈ ਹਿੰਦੂ ਨ ਮੁਸਲਮਾਨ' ਤੋਂ ਬਿਨਾ ਨ ਕੁਝ ਬੋਲਦੇ ਸਨ ਅਤੇ ਨਾ ਸੁਣਦੇ ਹੀ ਸਨ। ਗੁਰੂ ਨਾਨਕ ਦੇ ਜੀਵਨ ਅੰਦਰ ਇਹ ਇਕ ਮੋੜ ਸੀ, ਇਕ ਪੜਾਅ ਸੀ, ਜਿਸ ਤੋਂ ਨਵੀਂ ਮੰਜ਼ਲ ਦਾ ਅਰੰਭ ਹੋਣਾ ਸੀ।

'ਚੜਿਆ ਸੋਧਨ ਧਰਤ ਲੁਕਾਈ'

ਪਹਿਲੀ ਮੰਜ਼ਲ ਦੇ ਮੁੱਕਣ ਤਕ ਗੁਰੂ ਨਾਨਕ ਨੇ ਮਨੁਖਤਾ ਅਤੇ ਦੇਸ਼ ਦੀ ਉਸ ਸਥਿਤੀ ਦਾ ਚੰਗੀ ਤਰ੍ਹਾਂ ਅਧਿਐਨ ਕਰ ਲਿਆ ਸੀ ਜਿਸ ਦਾ ਸੰਖੇਪ ਵਰਨਣ ਪਹਿਲੋਂ ਕੀਤਾ ਗਿਆ ਹੈ। ਆਪ ਦੇ ਸਾਮ੍ਹਣੇ ਕਿੰਨਾ ਵੱਡਾ ਮਸਲਾ ਸੀ ਅਤੇ ਇਸ ਦੇ ਨਜਿਠਣ ਦੇ ਰਾਹ ਵਿਚ ਕਿੰਨੀਆਂ ਕਠਨਾਈਆਂ ਸਨ ਇਸ ਨੂੰ ਆਪ ਨੇ ਭਲੀ ਤਰ੍ਹਾਂ ਭਾਂਪ ਲਿਆ ਹੋਇਆ ਸੀ। ਏਡੇ ਕਠਨ ਸਵਾਲ ਦਾ ਹੱਲ ਦਿਨਾਂ ਦੀ ਖੇਡ ਨਹੀਂ ਸੀ। ਇਹ ਤਾਂ ਮਨੁਖਤਾ ਦੇ ਮਨ ਬਦਲ ਦੇਣ ਦਾ ਮਸਲਾ ਸੀ, ਮਨੁਖ ਦੀ

ਸੋਚਣੀ ਅਤੇ ਉਸ ਦੇ ਸੁਭਾਅ ਅੰਦਰ ਕ੍ਰਾਂਤੀ ਲਿਆਉਣੀ ਸੀ। ਨਾ ਇਹ ਕਿਸੇ ਇਕ ਖੰਡ ਜਾਂ ਦੇਸ਼ ਦਾ ਸਵਾਲ ਸੀ ਬਲਕਿ ਸਮੁਚੀ ਲੁਕਾਈ ਦੇ ਸੋਧਨ ਦਾ ਕੰਮ ਸੀ ਜਿਸ ਤੇ ਕਈ ਜੀਵਨੀਆ ਲਗਾਕੇ ਅਣਥਕ ਘਾਲਨਾ ਘਾਲਣ ਦੀ ਲੋੜ ਸੀ, ਜਿਸ ਦੇ ਲਈ ਸਤਿਗੁਰਾਂ ਨੇ ਬਹੁਤ ਲੰਮਾ ਦੋ ਸੌ ਸਾਲਾਂ ਤੋਂ ਵਧ ਸਮੇਂ ਦਾ ਪਲੈਨ ਉਲੀਕਿਆ। ਉਪਰੰਤ ਤਿੰਨ ਦਿਨ ਤੇ ਤਿੰਨ ਰਾਤਾਂ ਦੀ ਨਿਰੰਤਰ ਇਕਾਂਤ ਅੰਦਰ ਆਪਣੇ ਕਰਤਾ ਪੁਰਖ ਨਾਲ ਇਕ ਸੁਰ ਹੋ ਕੇ ਆਪਣੇ ਪਲੈਨ ਦੀ ਸਫਲਤਾ ਲਈ ਉਸ ਤੋਂ ਬਖਸ਼ਸ਼ ਪ੍ਰਾਪਤ ਕੀਤੀ। ਇਸ ਦਾ ਸੰਖੇਪ ਵਰਨਣ ਭਾਈ ਗੁਰਦਾਸ ਜੀ ਪਹਿਲੀ ਵਾਰ ਦੀ 24ਵੀਂ ਪੌੜੀ ਵਿਚ ਕਰਦੇ ਹਨ :

> 'ਪਹਿਲਾਂ ਬਾਬੇ ਪਾਯਾ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ।
> ਬਾਬੇ ਭੇਖ ਬਣਾਇਆ ਉਦਾਸੀ ਦੀ ਰੀਤ ਚਲਾਈ।
> ਚੜ੍ਹਿਆ ਸੋਧਨ ਧਰਤ ਲੁਕਾਈ।'

ਗੁਰੂ ਨਾਨਕ ਨੇ ਆਪਣੇ ਵਿਸ਼ਾਲ ਪਲੈਨ ਦਾ ਮੁਢ 'ਨ ਕੋਈ ਹਿੰਦੂ ਨ ਮੁਸਲਮਾਨ' ਦੇ ਹੋਕੇ ਨਾਲ ਬਧਾ। ਜਦੋਂ ਭੀ ਕੋਈ ਨਵੀਂ ਮੂਵਮੈਂਟ (ਲਹਿਰ) ਅਰੰਭ ਕਰਨੀ ਹੋਵੇ ਤਾਂ ਉਸ ਦਾ ਵਿਸ਼ੇਸ਼ ਸਲੋਗਨ ਘੜਿਆ ਜਾਂਦਾ ਹੈ ਅਤੇ ਵਿਸ਼ੇਸ਼ ਝੰਡਾ ਹੁੰਦਾ ਹੈ ਜਿਸ ਦੇ ਹੇਠ ਲੋਕ ਇਕੱਠੇ ਹੋ ਕੇ ਆਪਣਾ ਨਵਾਂ ਨਾਅਰਾ ਉਚੀ ਆਵਾਜ਼ ਨਾਲ ਲਾਉਂਦੇ ਹਨ ਅਤੇ ਲਹਿਰ ਵਿਚ ਜੀਵਨ ਆਉਂਦਾ ਹੈ। ਗੁਰੂ ਨਾਨਕ ਦਾ ਹੋਕਾ ਬੜਾ ਅਨੋਖਾ ਸੀ। ਆਪ ਦੇ ਦੁਆਲੇ ਇਕੱਠੇ ਹੋਏ ਸਭ ਲੋਕ ਜਾਂ ਹਿੰਦੂ ਸਨ ਜਾਂ ਮੁਸਲਮਾਨ, ਪਰ ਗੁਰੂ ਨਾਨਕ ਜੀ ਕਹਿ ਰਹੇ ਸਨ ਕੋਈ ਹਿੰਦੂ ਨਹੀਂ, ਨਾ ਕੋਈ ਮੁਸਲਮਾਨ ਹੈ। ਕੌਣ ਹੋਵੇ ਜੋ ਸਮੇਂ ਦੇ ਹਿੰਦੂ ਮੁਸਲਮਾਨ ਦੇ ਵਿਤਕਰੇ ਅੰਦਰ ਦ੍ਰਿੜ ਹੋ ਚੁਕੇ ਸਮਾਜ ਵਿਚੋਂ ਉਠੇ ਅਤੇ ਆਪ ਨੂੰ ਸਮਝੇ।

ਗੁਰੂ ਨਾਨਕ ਦੇ ਇਸ ਹੋਕੇ ਦੀ ਚਰਚਾ ਘਰ ਘਰ ਅਤੇ ਹਰ ਪਿੰਡ ਤੇ ਸ਼ਹਿਰ ਅੰਦਰ ਫੈਲ ਗਈ। ਇਸ ਦੀ ਸੋਅ ਤਲਵੰਡੀ ਭੀ ਪੁਜੀ। ਉਥੋਂ ਆਪ ਦੇ ਮਾਤਾ ਪਿਤਾ ਤੇ ਹੋਰ ਸੱਜਣ ਸਨੇਹੀ ਭੀ ਸੁਲਤਾਨ ਪੁਰ ਆਏ। ਤਲਵੰਡੀ ਦੇ ਮੀਰ ਮਿਰਾਸੀ ਭਾਈ ਮਰਦਾਨੇ ਨੂੰ ਉਚੇਚਾ ਸੁਨੇਹਾ ਮਿਲਣ ਪਰ ਉਹ ਭੀ ਆਇਆ ਅਤੇ ਸੰਧੂ ਜੱਟ ਭਾਈ ਬਾਲਾ ਭੀ। ਗੁਰੂ ਨਾਨਕ ਦੇ ਪਲੈਨ ਵਿਚ ਇਨ੍ਹਾਂ ਦੋਹਾਂ ਦਾ ਵਿਸ਼ੇਸ਼ ਥਾਉਂ ਸੀ। ਆਪ ਦੀ ਪ੍ਰੇਰਨਾ ਤੇ ਉਹ ਤਿਆਰ ਹੋ ਗਏ ਅਤੇ ਹੁਣ ਖਤਰੀ ਘਰਾਣੇ ਦੀ

ਕੁੱਲ ਦਾ ਜੰਮਿਆ ਜਾਇਆ ਨਾਨਕ ਇਕ ਹੱਥ ਨੀਚ ਜਾਤ ਮੁਸਲਮਾਨ ਮਿਰਾਸੀ ਮਰਦਾਨਾ ਅਤੇ ਦੂਜੇ ਹਥ ਸ਼ੂਦਰ ਜਟ ਬਾਲਾ ਕੰਧਾੜੀਆਂ ਪਾਈ ਇਕ ਅਵਾਜ਼ ਉੱਚੀ 'ਨ ਕੋਈ ਹਿੰਦੂ ਨ ਮੁਸਲਮਾਨ' ਦਾ ਨਾਅਰਾ ਲਾਉਂਦੇ ਇਕੱਠੇ ਜਾ ਰਹੇ ਹਨ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਜਮਾ ਹੋਏ ਲੋਕ ਵੇਖ ਕੇ ਕਹਿ ਰਹੇ ਹਨ "ਕਿਆ ਅਜੀਬ ਜੋੜ ਹੈ, ਜੀ 'ਨਾ ਕੋਈ ਹਿੰਦੂ ਨ' ਮੁਸਲਮਾਨ' ਦਾ ਕਿਹੋ ਮਤਲਬ ਹੈ ? ਜੇ ਇਹ ਹਿੰਦੂ ਨਹੀਂ, ਮੁਸਲਮਾਨ ਨਹੀਂ ਤਾਂ ਇਹ ਕੌਣ ਹਨ ?" ਗੁਰੂ ਨਾਨਕ ਦੇ ਕਰਤਾ ਪੁਰਖ ਵਲੋਂ ਆਵਾਜ਼ ਸੁਣੀ ਗਈ ! ਇਹ ਇਨਸਾਨ ਹਨ, ਇਹ ਮੇਰੇ ਪੁਤਰ ਹਨ, ਮੈਂ ਇਨ੍ਹਾਂ ਨੂੰ ਇਕੋ ਮਿਟੀ ਤੋਂ ਇਕੋ ਜਿਹਾ ਘੜਿਆ ਹੈ, ਮੇਰੀ ਇਕੋ ਜੋਤ ਹੀ ਇਨ੍ਹਾਂ ਦੇ ਅੰਦਰ ਜਗ ਰਹੀ ਹੈ । ਮੈਂ ਤਾਂ ਕਿਸੇ ਨੂੰ ਹਿੰਦੂ, ਖਤਰੀ, ਸ਼ੂਦਰ ਜਾਂ ਮੁਸਲਮਾਨ ਬਣਾ ਕੇ ਨਹੀਂ ਭੇਜਿਆ, ਇਹ ਵਿਤਕਰੇ ਤਾਂ ਤੁਸੀਂ ਆਪ ਪਾ ਲਏ ਹਨ । ਮੈਂ ਤਾਂ ਸਭ ਦੇ ਮੂੰਹ ਅੱਖਾਂ, ਨੱਕ, ਕੰਨ, ਹੱਥ ਪੈਰ ਇਕੋ ਜਹੇ ਬਣਾ ਕੇ ਸਾਰਿਆਂ ਨੂੰ ਇਕੋ ਜਹੇ ਪਉਣ ਪਾਣੀ ਧਰਤੀ ਆਕਾਸ਼ ਤੇ ਚੰਦ ਸੂਰਜ ਦਿਤੇ ਹਨ । ਜਦੋਂ ਮੈਂ ਕਿਸੇ ਨਾਲ ਵਿਤਕਰਾ ਨਹੀਂ ਕੀਤਾ ਤਾਂ ਤੁਸੀਂ ਹਿੰਦੂ ਮੁਸਲਮਾਨ ਦਾ ਵਿਤਕਰਾ ਕਿਉਂ ਪਾ ਲਿਆ ਹੈ ? ਹੁਣ ਵਾਯੂ ਮੰਡਲ ਵਿਚ ਇਕ ਨਾਦ ਹੋਇਆ :

'ਸਭੈ ਘਟਿ ਰਾਮ ਬੋਲੈ ਰਾਮਾ ਬੋਲੈ
ਰਾਮ ਬਿਨਾ ਕੋ ਬੋਲੈ ਰੇ'

ਇਸ ਰਬੀ ਨਾਦ ਦੀ ਗੂੰਜ ਤੇ ਮਰਦਾਨਾ ਝੂਮ ਉਠਿਆ, ਉਸ ਨੇ ਰਬਾਬ ਦੀ ਤਾਰ ਤੁਣ ਤੁਣਾਈ ਅਤੇ ਗੁਰੂ ਨਾਨਕ ਦੇ ਗਲੇ ਵਿਚੋਂ ਇਉਂ ਅਲਾਪ ਹੋਇਆ :

ਸਰਬ ਜੋਤਿ ਤੇਰੀ ਪਸਰਿ ਰਹੀ
ਜਹ ਜਹ ਦੇਖਾ ਤਹ ਨਰਹਰੀ
ਜੀਵਨ ਤਲਬ ਨਿਵਾਰਿ ਸੁਆਮੀ
ਅੰਧ ਕੂਪਿ ਮਾਇਆ ਮਨੁ ਗਾਡਿਆ
ਕਿਉਂ ਕਰਿ ਉਤਰਉ ਪਾਰਿ ਸੁਆਮੀ

ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ
ਤਿਨ ਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ ।

ਆਪੇ ਨੇੜੈ ਆਪੇ ਦੂਰਿ

ਆਪੇ ਸਰਬ ਰਹਿਆ ਭਰਪੂਰਿ
ਸਤਿਗੁਰੂ ਮਿਲੈ ਅਧੇਰਾ ਜਾਇ
ਜਹ ਦੇਖਾ ਤਹ ਰਹਿਆ ਸਮਾਇ
ਅੰਤਰਿ ਸਹਸਾ ਬਾਹਰਿ ਮਾਇਆ ਨੈਣੀ ਲਾਗਸ ਬਾਣੀ।
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਪਰਤਾਪਹਿਗਾ ਪ੍ਰਾਣੀ।

ਰਾਮਕਲੀ ਮ: ੧

ਗੁਰੂ ਨਾਨਕ ਦੇਵ ਨੇ ਆਪਣੇ ਵਿਸ਼ਾਲ ਪਲੈਨ ਦੇ ਹੰਕੇ ਨਾਲ ਹੀ ਇਸ ਨੂੰ ਸਫਲ ਬਣਾਉਣ ਦੇ ਸਾਧਨ ਭੀ ਉਲੀਕ ਲੇ ਸਨ। ਆਪ ਨੇ ਮੋਦੀਖਾਨਾ, ਮਾਤਾ ਪਿਤਾ, ਬਚੇ, ਪਿਆਰੀ ਭੈਣ ਤੇ ਹੋਰ ਸਾਰੇ ਪ੍ਰਵਾਰ ਦਾ ਪਿਆਰ ਇਸ ਪਲੈਨ ਤੋਂ ਸਦਕੇ ਕੀਤਾ ਅਤੇ ਇਕ ਤਿਆਗੀ ਸਾਧੂ ਦੇ ਰੂਪ ਵਿਚ ਘਰੋਂ ਨਿਕਲ ਪਏ ਤਾਕਿ ਉਹ ਵਧ ਤੋਂ ਵਧ ਮਨੁਖਤਾ ਨੂੰ ਪਲੈਨ ਦੀ ਰੂਪ ਰੇਖਾ ਦੇ ਘੇਰੇ ਵਿਚ ਲਿਆ ਸਕਨ। ਇਸ ਦੇ ਲਈ ਆਪ ਨੂੰ ਪੰਜਾਬ ਦਾ ਹੀ ਨਹੀਂ, ਸਗੋਂ ਭਾਰਤ ਅਤੇ ਇਸ ਦੇ ਚਾਰੇ ਪਾਸੇ ਨਾਲ ਲਗਦੇ ਦੇਸਾਂ ਦਾ ਰਟਨ ਕਰਨਾ ਪਿਆ, ਜੋ ਉਨੀ ਦਿਨੀਂ, ਜਦੋਂ ਕਿ ਆਵਾ ਜਾਈ ਅਤੇ ਤਾਲ ਮੇਲ ਦੇ ਸਾਧਨ ਸੀਮਤ ਸਨ, ਬਹੁਤ ਹੀ ਕਠਨ ਸੀ। ਪਰ ਕੋਈ ਕਠਨਾਈ ਭੀ ਆਪਦੇ ਦ੍ਰਿੜ ਇਰਾਦੇ ਦੇ ਰਾਹ ਵਿਚ ਰੋਕ ਨਹੀਂ ਬਣ ਸਕਦੀ ਸੀ। ਆਪ ਦੇ ਇਸ ਪ੍ਰੋਗਰਾਮ ਨੂੰ ਜਨਮ ਸਾਖੀ ਕਾਰਾਂ ਨੇ 'ਉਦਾਸੀ' ਦਾ ਨਾਮ ਦਿਤਾ ਹੈ। ਆਪ ਨੇ ਅਜੇਹੀਆਂ ਪੰਜ ਉਦਾਸੀਆਂ ਕੀਤੀਆਂ ਜਿਨ੍ਹਾਂ ਵਿਚੋਂ ਪਹਿਲੀ ਬਾਰਾਂ ਸਾਲਾਂ ਦੀ 1497 ਤੋਂ 1509 ਸੰਨ ਤਕ ਦੀ ਸੀ, ਇਹ ਸਾਰਾ ਸਮਾਂ ਭਾਈ ਮਰਦਾਨਾ ਆਪ ਦੇ ਨਾਲ ਰਿਹਾ। ਵਿਸ਼ੇਸ਼ ਯਾਦਗੀਰੀ ਵਾਲੀਆਂ ਥਾਵਾਂ ਜਿਥੇ ਆਪ ਇਸ ਸਮੇਂ ਅੰਦਰ ਗਏ ਉਹ ਸਨ : ਸੈਦਪੁਰ (ਏਮਨਾਬਾਦ) ਤੁਲੰਬਾ, ਕੁਰਕਸ਼ੇਤਰ, ਹਰਦੁਆਰ, ਪਾਣੀਪਤ, ਦਿੱਲੀ, ਬਨਾਰਸ, ਗੋਰਖਮਤਾ (ਨਾਨਕਮਤਾ) ਗਯਾ, ਕਾਮਰੂਪ (ਆਸਾਮ), ਜਗਨ ਨਾਥ ਪੁਰੀ ਅਤੇ ਅਜੋਧਨ (ਪਾਕਪਟਨ)।

ਆਪ ਦੀ ਦੂਜੀ ਉਦਾਸੀ ਸੰਨ 1510 ਤੋਂ 1515 ਤਕ ਦਖਣ ਦਿਸ਼ਾ ਦੀ ਸੀ ਜਿਸ ਦੀਆ ਪਰਸਿਧ ਥਾਵਾਂ ਰਾਮੇਸ਼ਵਰਮ ਸਾਬੂਤ, ਭਕੋਰ, ਸਿਵਕਾਂਜੀ ਅਤੇ ਭਾਰਤ ਤੋਂ ਬਾਹਰ ਲੰਕਾ ਦਾ ਟਾਪੂ ਸੀ।

ਤੀਜੀ ਉਦਾਸੀ ਉਤਰ ਦੇ ਰੁਖ 1516 ਤੋਂ 1518 ਤਕ ਕਸ਼ਮੀਰ ਅਤੇ

ਇਸ ਤੋਂ ਉਪਰ ਹਿਮਾਲੀਆ ਪਰਬਤ ਤੇ ਝੀਲ ਮਾਨ ਸਰੋਵਰ ਅਤੇ ਤਿਬੱਤ ਦੀ ਸੀ, ਜਿਥੇ ਸਿੱਧ ਜਾਂ ਜੋਗੀ ਲੋਕ ਰਹਿੰਦੇ ਸਨ ।

ਚੌਥੀ ਪੱਛਮ ਵੱਲ 1518 ਤੋਂ 1523 ਤਕ ਅਰਬ ਦੇਸ ਅੰਦਰ ਮੱਕਾ ਮਦੀਨਾ ਤੇ ਬਗਦਾਦ ਅਤੇ ਵਾਪਸੀ ਸਮੇਂ ਈਰਾਨ ਤੇ ਅਫਗਾਨਿਸਤਾਨ ਦੇ ਰਸਤੇ ਭਾਰਤ ਦੀ ਪੱਛਮੀ ਸਰਹਦ ਤੇ ਹਸਨੇ ਅਬਦਾਲ ਦੀ ਸੀ ।

ਪੰਜਵੀਂ ਤੇ ਆਖਰੀ ਉਦਾਸੀ ਪੰਜਾਬ ਦੇ ਅੰਦਰ ਹੀ 1523 ਤੋਂ 1524 ਤਕ ਪਾਕਪਟਨ, ਦੀਪਾਲ ਪੁਰ ਕੰਗਣ ਪੁਰ, ਕਸੂਰ, ਪਟੀ ਵੈਰੋਵਾਲ, ਬਟਾਲਾ ਅਤੇ ਵਾਪਸੀ ਸਮੇਂ ਫਿਰ ਸੈਦਪੁਰ ਦੀ ਸੀ । ਇਨ੍ਹਾ ਦਿਨਾਂ ਵਿਚ ਹੀ ਬਾਬਰ ਨੇ ਸੈਦਪੁਰ ਦਾ ਸ਼ਹਿਰ ਲੁਟਿਆ ਫੂਕਿਆ ਅਤੇ ਅਨਗਿਨਤ ਲੋਕ ਮਾਰੇ ਤੇ ਕੈਦ ਕੀਤੇ ਸਨ । ਇਥੋਂ ਆਪ ਪਸਰੂਰ ਸਿਆਲਕੋਟ ਤੇ ਮਿਠਨ ਕੋਟ ਤੋਂ ਹੁੰਦੇ ਹੋਏ ਰਾਵੀ ਦੇ ਕੰਢੇ ਕਰਤਾਰ ਪੁਰ ਆ ਗਏ । ਕਰਤਾਰ ਪੁਰ ਆਪ ਨੇ ਹੀ ਵਸਾਇਆ ਸੀ ਅਤੇ ਸਤਾਈ ਸਾਲ ਦੀਆਂ ਲੰਮੀਆਂ ਉਦਾਸੀਆਂ ਮਗਰੋਂ ਆਪ ਏਥੇ ਹੀ ਆ ਟਿਕੇ । ਆਪ ਦਾ ਪ੍ਰਵਾਰ-ਮਾਤਾ ਸੁਲਖਨੀ ਅਤੇ ਬੱਚੇ ਭੀ ਏਥੇ ਆ ਗਏ ਅਤੇ ਬਾਕੀ ਦਾ ਜੀਵਨ ਸਮਾਂ ਇਕ ਚੰਗੇ ਗ੍ਰਹਸਥੀ ਵਾਂਝ ਆਪ ਨੇ ਏਥੇ ਬਿਤਾਇਆ ਅਤੇ ਸਾਰੀ ਉਮਰ ਦੇ ਕੀਤੇ ਕੰਮ ਨੂੰ ਜਥੇਬੰਦ ਤੇ ਸੰਗਠਤ ਕੀਤਾ । 'ਸੰਗਤ' ਦਾ ਪਰਚਾ ਜੋ ਆਪ ਥਾਂ ਥਾਂ ਪਾ ਆਏ ਸਨ ਇਥੇ ਭੀ ਕਾਇਮ ਹੋਇਆ ਅਤੇ ਸੰਗਤ ਦੇ ਨਾਲ 'ਪੰਗਤ' (ਸਾਂਝਾ ਲੰਗਰ) ਚਾਲੂ ਕਰ ਕੇ ਆਪ ਨੇ 'ਨ ਕੋਈ ਹਿੰਦੂ ਨ ਮੁਸਲਮਾਨ' ਦੇ ਹੋਕੇ ਨੂੰ ਅਮਲੀ ਰੂਪ ਦਿਤਾ ।

ਕਰਤਾਰ ਪੁਰ ਵਿਚ ਆਪ ਨੇ ਉਸ ਨਿਤਾਪ੍ਰਤੀ ਘਰ ਬਾਰੀ ਜੀਵਨ ਦੀ ਰੂਪ ਰੇਖਾ ਉਲੀਕ ਕੇ ਦਸੀ, ਜੇਹੋ ਜਿਹਾ ਜੀਵਨ ਬਿਤਾਉਣਾ ਆਪ ਹਰ ਮਨੁਖ ਲਈ ਜ਼ਰੂਰੀ ਸਮਝਦੇ ਸਨ । ਇਹ ਹੱਥੀਂ ਕਿਰਤ ਕਰਨ ਵਾਲੇ ਨਾਮ ਰਸੀਏ ਸੰਤੁਸ਼ਟ ਲੋਕਾਂ ਦਾ ਜੀਵਨ ਸੀ ਜਿਸ ਵਿਚ ਆਏ ਗਏ, ਸਾਧ ਸੰਤ ਰਾਹੀਂ ਪਾਂਧੀ ਦੀ ਸੇਵਾ ਅਤੇ ਉਨ੍ਹਾਂ ਨਾਲ ਗੁਣਾਂ ਦੀ ਸਾਂਝ ਤੇ ਪਰਚਾ ਨਾਮ ਦਾ ਹੁੰਦਾ । ਸਭ ਨੂੰ ਜੀਅ ਦਾਨ ਵੰਡੀਦਾ ਅਤੇ ਖਾਲੀ ਹੱਥ ਆਏ ਲੋਕ ਏਥੋਂ ਝੋਲੀਆਂ ਭਰ ਲੈ ਜਾਂਦੇ ਅਤੇ ਜਿਥੇ ਜਾਂਦੇ ਨਾਮ ਦਾਨ ਵੰਡਦੇ ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮੁਚਾ ਜੀਵਨ ਸਮੇਂ ਦੀ ਸਥਿਤੀ ਅੰਦਰ ਇਕ

ਵਡਾ ਇਨਕਲਾਬ ਸੀ। ਪ੍ਰਚੱਲਤ ਕਰਮ ਧਰਮ ਬਾਰੇ ਸਦੀਆਂ ਦੇ ਪਏ ਹੋਏ ਵਿਸ਼ਵਾਸਾਂ ਅਤੇ ਸਮਾਜਕ ਰਹਿਣੀ ਬਹਿਣੀ ਦਾ ਹੀ ਗੁਰੂ ਜੀ ਨੇ ਨੰਗੇ ਤਰੀਕੇ ਸਿਰ ਵਿਰੋਧ ਨਹੀਂ ਕੀਤਾ, ਬਲਕਿ ਆਪ ਦੀ ਕਥਨੀ ਅਤੇ ਕਰਣੀ ਵਿਚ ਜੁਗ ਗਰਦੀ ਦੇ ਅੰਕੁਰ ਮੌਜੂਦ ਸਨ। ਇਕ ਹਿੰਦੂ ਘਰਾਣੇ ਵਿਚ ਜੰਮ ਕੇ ਹਿੰਦੂ ਧਰਮ ਅੰਦਰ ਪਰਵੇਸ਼ ਕਰਾਉਣ ਵਾਲੀ ਮੁਖੀ ਰੀਤੀ ਜਨੇਊ ਪਾਉਣ, ਆਪਣੇ ਦਾਦਾ ਜੀ ਦਾ ਸਰਾਧ ਕਰਨ ਅਤੇ ਸੂਤਕ ਪਾਤਕ ਦੀਆਂ ਰਸਮਾਂ ਅਪਨਾਉਣ ਤੋਂ ਛੋਟੀ ਉਮਰ ਵਿਚ ਹੀ ਇਨਕਾਰ ਕਰਨਾ ਆਪ ਦੀ ਕਰਾਂਤੀਕਾਰ ਰੁਚੀ ਦਾ ਪ੍ਰਗਟਾਵਾ ਕਰਦੇ ਹਨ। ਸੁਲਤਾਨ ਪੁਰ ਤਿਨ ਦਿਨ ਗਾਇਬ ਰਹਿਣ ਮਗਰੋਂ ਵੇਈਂ ਨਦੀ ਵਿਚੋਂ 'ਨ ਕੋਈ ਹਿੰਦੂ ਨ ਮੁਸਲਮਾਨ' ਕਹਿੰਦੇ ਹੋਏ ਬਾਹਰ ਆਉਣਾ ਅਤੇ ਫਿਰ ਹਰ ਵਡੇ ਛੋਟੇ ਹਿੰਦੂ ਮੁਸਲਮਾਨ ਦੇ ਮੂੰਹ ਪਰ ਏਲਾਨੀਆਂ 'ਨਾ ਕੋਈ ਹਿੰਦੂ ਨਾ ਮੁਸਲਮਾਨ' ਕਹੀ ਜਾਣਾ ਦਸਦਾ ਹੈ ਕਿ ਸਮੇਂ ਦੀਆਂ ਦੇਸ਼ ਵਾਸੀ ਦੋ ਵਡੀਆਂ ਕੌਮਾਂ ਹਿੰਦੂ ਮੁਸਲਮਾਨ ਬਾਰੇ ਆਪ ਦਾ ਜਜ਼ਬਾ ਕਿਤਨਾ ਇਨਕਲਾਬੀ ਸੀ ਅਤੇ ਆਪ ਉਸ ਜਜ਼ਬੇ ਨੂੰ ਕਿਤਨੀ ਦ੍ਰਿੜਤਾ ਅਤੇ ਨਿਰਭੈਤਾ ਨਾਲ ਪ੍ਰਗਟ ਕਰ ਰਹੇ ਸਨ। ਹਿੰਦੂ ਮੁਸਲਮਾਨਾਂ ਨੇ ਆਪ ਦੇ ਅਜੇਹੇ ਅਕੀਦਿਆਂ ਅਤੇ ਇਸੇ ਤਰ੍ਹਾਂ ਦੇ ਹੋਰ ਕੰਮਾਂ ਬਦਲੇ ਆਪ ਨੂੰ ਕੁਰਾਹੀਆ ਅਤੇ ਕਈ ਹੋਰ ਵਧ ਘਟ ਬਚਨ ਕਹੇ ਅਤੇ ਦਸਿਆ ਜਾਂਦਾ ਹੈ ਕਿ ਕਈ ਥਾਂਈਂ ਆਪ ਨੂੰ ਵਟੇ ਆਦਿ ਭੀ ਮਾਰੇ। ਪਰੰਤੂ ਇਹ ਗੱਲਾਂ ਆਪ ਦੇ ਇਨਕਲਾਬੀ ਵਿਚਾਰਾਂ ਅਤੇ ਜਜ਼ਬਿਆਂ ਅੰਦਰ ਕੋਈ ਤਬਦੀਲੀ ਨ ਲਿਆ ਸਕੀਆਂ ਅਤੇ ਆਪ ਦੇ ਕ੍ਰਾਂਤੀਕਾਰ ਅੰਦੋਲਨ ਅੰਦਰ ਰੀਨ ਭਰ ਦਾ ਫਰਕ ਨਹੀਂ ਪਿਆ। ਆਪ ਦੀਆਂ ਕੁਝ ਕੁ ਜੀਵਨ ਘਟਨਾਵਾਂ ਦਾ ਇਸ਼ਾਰੇ ਮਾਤਰ ਵਰਨਣ ਇਸ ਨੁਕਤੇ ਨੂੰ ਭਲੀ ਤਰ੍ਹਾਂ ਸਿਧ ਕਰ ਦੇਵੇਗਾ। ਆਪ ਦਾ ਕੀਤਾ ਹਰ ਐਸਾ ਕੌਤਕ ਬੜਾ ਅਸਚਰਜ ਲਗਣ ਵਾਲਾ ਅਤੇ ਪਰਚੱਲਤ ਵਿਸ਼ਵਾਸ ਅਤੇ ਰਿਵਾਜ ਦੇ ਬਿਲਕੁਲ ਉਲਟ ਹੁੰਦਾ ਸੀ।

ਹਰਦੁਆਰ ਗੰਗਾ ਦੇ ਕੰਢੇ ਲੋਕਾਂ ਨੂੰ ਸੂਰਜ ਵੱਲ ਨੂੰ ਜਲ ਭੇਟ ਕਰਦੇ ਵੇਖਕੇ ਗੁਰੂ ਜੀ ਪਛਮ ਵਲ ਨੂੰ ਗੰਗਾ ਦਾ ਪਾਣੀ ਉਛਾਲਣਾ ਸ਼ੁਰੂ ਕਰ ਦੇਂਦੇ ਹਨ ਅਤੇ ਲੋਕਾਂ ਦੇ ਪੁੱਛਣ ਤੇ ਦਸਦੇ ਹਨ ਕਿ ਮੇਰਾ ਝੋਨੇ ਦਾ ਖੇਤ ਪੰਜਾਬ ਵਿਚ ਸੁਕ ਰਿਹਾ ਹੈ ਜਿਸ ਲਈ ਮੈਂ ਉਧਰ ਨੂੰ ਪਾਣੀ ਉਛਾਲ ਰਿਹਾ ਹਾਂ। ਲੋਕੀਂ ਆਪ ਦੇ ਇਸ ਉਤਰ ਤੇ ਹਸਦੇ ਹਨ ਤਾਂ ਲੋਕਾਂ ਦੀ ਪਿੱਤਰਾਂ ਨੂੰ ਪਾਣੀ ਭੇਟ ਕਰਨ ਵਾਲੀ ਰਸਮ ਦੀ

ਬੇਅਰਥਤਾ ਦਰਸਾਉਣ ਲਈ ਗੁਰੂ ਜੀ ਕਹਿੰਦੇ ਹਨ ਕਿ ਜੇ ਮੇਰਾ ਉਛਾਲਿਆ ਪਾਣੀ ਪੰਜਾਬ ਵਿਚ ਮੇਰੇ ਖੇਤ ਨੂੰ ਨਹੀਂ ਸਿੰਜ ਸਕਦਾ ਤਾਂ ਤੁਸਾਡਾ ਚੁਲੀਆਂ ਨਾਲ ਭੇਟ ਕੀਤਾ ਪਾਣੀ ਤੁਹਾਡੇ ਪਿੱਤਰਾਂ ਤਕ ਜੋ ਕਰੋੜਾਂ ਕੋਹ ਦੂਰ ਹਨ ਕਿਵੇਂ ਪੁਜ ਸਕਦਾ ਹੈ। ਜਨਮ ਸਾਖੀ ਦੇ ਸਫਾ 325 ਪਰ ਇਸ ਬਾਰੇ ਇਉਂ ਲਿਖਿਆ ਹੈ.........

'ਜਿਥੇ ਲੋਕ ਉਗਵਣ ਦੀ ਤਰਫ ਪਾਣੀ ਦੇਵਣ ਤਾਂ ਬਾਬਾ ਜੀ ਆਥਣ ਦੀ ਤਰਫ ਪਾਣੀ ਦੇਵਣ ਲਗੇ.........ਤਾਂ ਉਹਨਾਂ ਆਖਿਆ, ਦੇਵ ਦੇ ਸਵਾਰਿਆ, ਇਸ ਤਰਫ ਪਾਣੀ ਤੂੰ ਕਿਉਂ ਦੇਂਦਾ ਹੈ ?.........ਅਸਾਂ ਪਿੱਤਰਾਂ ਨੂੰ ਪਾਣੀ ਦੇਂਦੇ ਹਾਂ ਤੇ ਤੂੰ ਕਿਸ ਨੂੰ ਦੇਂਦਾ ਹੈ ? ਸ੍ਰੀ ਬਾਬੇ ਜੀ ਨੇ ਕਹਿਆ ਤੁਸਾਡੇ ਪਿੱਤਰ ਕਿਥੇ ਹੈਨ ਤਾਂ ਉਹਨਾਂ ਆਖਿਆ ਜੀ ਸਾਡੇ ਪਿੱਤਰ ਦੇਵ ਲੋਕ ਮੈਂ ਹੈਨ। ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਦੇਵ ਲੋਕ ਮਿਰਤ ਲੋਕ ਸੇ ਕਿਤਨਾ ਹੈ ਤਾਂ ਉਹਨਾਂ ਆਖਿਆ, ਸਾਢੇ ਉਣੰਜਾ ਕਰੋੜ ਕੋਸ ਹੈ ਜੀ, ਅਸੀਂ ਉਸ ਥਾਉਂ ਨੂੰ ਪਾਣੀ ਦੇਂਦੇ ਹਾਂ ਤਾਂ ਬਾਬੇ ਜੀ ਆਖਿਆ, ਭਾਈ ਉਥੇ ਅਪੜੇਗਾ ਤਾਂ ਉਹਨਾਂ ਕਹਿਆ, ਜੀ ਸ਼ਾਸਤਰ ਆਖਦਾ ਹੈ ਜੋ ਅਪੜੇਗਾ। ਜਾਂ ਸ੍ਰੀ ਬਾਬੇ ਜੀ ਨੇ ਇਹ ਬਾਤ ਸੁਣੀ ਤਾਂ ਅਗੇ ਥੋੜਾ ਪਾਣੀ ਦੇਂਦੇ ਸਨ ਫੇਰ ਸਗੋਂ ਵਧੇਰੇ ਪਾਣੀ ਦੇਣ ਲਗੇ ਤਾਂ ਫਿਰ ਉਹਨਾਂ ਲੋਕਾਂ ਆਖਿਆ ਜੋ ਭਾਈ ਤੂੰ ਇਹ ਪਾਣੀ ਕਿਸ ਨੂੰ ਦੇਂਦਾ ਹੈ ਤਾਂ ਸ੍ਰੀ ਗੁਰੂ ਆਖਿਆ, ਭਾਈ ਮੇਰਾ ਇਕ ਖੇਤ ਹੈ ਉਹ ਸੁਕਦਾ ਹੈ ਆਦਿ.........

ਕੁਰਕਸ਼ੇਤਰ ਅੰਦਰ ਸੂਰਜ ਗ੍ਰਹਿਣ ਦਾ ਮੇਲਾ ਭਰਿਆ ਹੋਇਆ ਹੈ, ਗ੍ਰਹਿਣ ਸਮੇਂ ਅੱਗ ਬਾਲਣੀ ਤਥਾ ਕੁਝ ਰਿੰਨ੍ਹਣਾ ਪਕਾਉਣਾ ਜਾਂ ਖਾਣਾ ਸੂਰਜ ਭਗਵਾਨ ਦੀ ਭਾਰੀ ਅਵੱਗਿਆ ਸਮਝੀ ਜਾਂਦੀ ਹੈ, ਗੁਰੂ ਜੀ ਉਥੇ ਜਾਂਦੇ ਹਨ ਅਤੇ ਸਰੋਵਰ ਕੰਢੇ ਭਰੇ ਮੇਲੇ ਚੁੱਲ੍ਹਾ ਭਖਾ ਕੇ ਉਸ ਉਪਰ ਮਾਸ ਰਿੰਨ੍ਹਣਾ ਸ਼ੁਰੂ ਕਰ ਦੇਂਦੇ ਹਨ ਜਿਸ ਨੂੰ ਵੇਖ ਮੇਲੇ ਅੰਦਰ ਹਾ ਹਾ ਕਾਰ ਮਚ ਜਾਂਦਾ ਹੈ। ਲੋਕ ਸਮਝਦੇ ਹਨ, ਬੜਾ ਭਾਰਾ ਅਨਰਥ ਹੋਇਆ ਹੈ, ਇਸ ਲਈ ਗੁਸੇ ਦੇ ਭਰੇ ਹੋਏ ਲੋਕ ਗੁਰੂ ਜੀ ਨੂੰ ਮਾਰਨ ਜਾਂਦੇ ਹਨ। ਕੁਰਕਸ਼ੇਤਰ ਦੇ ਪੰਡਤ ਨਾਨੂ ਜੀ ਭੀ ਕਰੋਧ ਵਿਚ ਭੁਜ ਰਹੇ ਹਨ ਅਤੇ ਗੁਰੂ ਨਾਨਕ ਵੱਲ ਨੂੰ ਧਾਈ ਕਰੀ ਆ ਰਹੇ ਲੋਕਾਂ ਦੀ ਅਗਵਾਈ ਕਰ ਰਹੇ ਹਨ, ਪਰੰਤੂ ਗੁਰੂ ਜੀ ਦੀ ਸਚਾਈ ਦੇ ਸਨਮੁਖ ਸਭ ਲੋਕ ਨਿਰੁਤਰ ਖੜੇ ਦੇ ਖੜੇ ਰਹਿ ਜਾਂਦੇ ਹਨ।

ਇਸ ਬਾਰੇ ਜਨਮ ਸਾਖੀ ਦੇ ਸਫਾ 327 ਤੇ ਇਉਂ ਲਿਖਿਆ ਹੈ 'ਤਬ ਲੋਕ ਧੂਆਂ ਦੇਖ ਕਰ ਸੋਟੇ ਲਕੜੀਆਂ ਹਥਿਆਰ ਪਕੜੇ ਦੌੜੇ ਆਦਿ, ਆਖਣ ਲਗੇ ਤੁਮ ਕੌਣ ਹੋ ਜੀ, ਅਜ ਕੇ ਦਿਨ ਤੁਰਕ ਭੀ ਤ੍ਰਾਸ ਕਰਦੇ ਹੈਨ, ਤੁਮ ਤਾਂ ਹਿੰਦੂ ਸਾਧ ਨਜ਼ਰ ਆਉਂਦੇ ਹੋ ਜੀ, ਸਚ ਆਖੋ ਇਸ ਹਾਂਡੀ ਮੈਂ ਕਿਆ ਧਰਿਆ ਹੈ, ਤਾ ਗੁਰੂ ਜੀ ਕਿਹਾ, ਭਾਈ ਸਾਨੂੰ ਭੁਖ ਲਗੀ ਹੈਸੀ ਤਾਂ ਹਾਂਡੀ ਧਰੀ ਹੈ, ਤੋਂ ਸੰਨਿਆਸੀਆਂ ਕਹਿਆ ਭਾਈ ਇਸ ਹਾਂਡੀ ਮੈਂ ਕਿਆ ਧਰਿਆ ਹੈ, ਤਾਂ ਗੁਰੂ ਜੀ ਕਹਿਆ, ਭਾਈ ਮਾਸ ਹੈ ਤਾਂ ਸੰਨਿਆਸੀਆਂ ਕਹਿਆ ਭਾਈ ਉਧਰ ਸੂਰਜ ਗ੍ਰਹਿਣ ਲਗਾ ਹੈ ਇਧਰ ਤੂੰ ਮਾਸ ਰਿੰਨ ਕਰ ਖਾਂਦਾ ਹੈਂ ਤਾਂ ਸ੍ਰੀ ਬਾਬਾ ਜੀ ਕਹਿਆ ਭਾਈ ਗਿਆਨ ਮੈਂ ਬਾਤ ਕਰੋ.........' ਆਦਿ।

ਗੁਰੂ ਜੀ ਮਕੇ ਜਾਂਦੇ ਹਨ ਅਤੇ ਲੋਕਾਂ ਦੇ ਪ੍ਰਚੱਲਤ ਅਕੀਦੇ ਦੇ ਖਿਲਾਫ ਰਾਤ ਸਉਣ ਸਮੇਂ ਮਿਹਰਾਬ ਵੱਲ ਪੈਰ ਪਸਾਰ ਕੇ ਸੌ ਜਾਂਦੇ ਹਨ ਜੋ ਉਸ ਪਵਿੱਤਰ ਅਸਥਾਨ ਦਾ ਭਾਰਾ ਨਿਰਾਦਰ ਸਮਝਦੇ ਹੋਏ ਜੀਵਣ ਆਪ ਨੂੰ ਲੱਤ ਮਾਰਦਾ ਹੈ ਤੇ ਪੁਛਦਾ ਹੈ ਕਿ ਖੁਦਾ ਦੇ ਘਰ ਵੱਲ ਪੈਰ ਕਰਕੇ ਕਿਉਂ ਸੁਤਾ ਹੈਂ ? ਗੁਰੂ ਜੀ ਕਹਿੰਦੇ ਹਨ ਕਿ ਜਿਧਰ ਖੁਦਾ ਦਾ ਘਰ ਨਹੀਂ ਮੇਰੇ ਪੈਰ ਘਸੀਟ ਕੇ ਉਧਰ ਕਰ ਦਿਓ।

'ਜਨਮ ਸਾਖੀ ਦੇ ਸਫਾ 131 ਤੇ ਇਸ ਦਾ ਜ਼ਿਕਰ ਇਉਂ ਕੀਤਾ ਹੈ---

.........ਕਲ ਜੋ ਨਵਾਂ ਹਾਜੀ ਦਰਵੇਸ਼ ਆਇਆ ਹੈ ਬੇਤਰਹ ਕਿਬਲੇ ਵੱਲ ਲੱਤਾਂ ਕਰ ਸੁਤਾ ਹੈ, ਤਾਂ ਜੀਵਨ ਮਨ ਗੁਸਾ ਖਾਧਾ ਜੋ ਇਹ ਮੋਮਨ ਹੈ ਕਿ ਮੁਨਾਫਕ ਹੈ ਜੋ ਖੁਦਾਇ ਦੇ ਘਰ ਵੱਲ ਪੈਰ ਕਰ ਸੁਤਾ ਹੈ, ਤਾ ਮੁਲਾ ਜੀਵਨ ਗੁਸਾ ਖਾਇ ਕਰ ਬਾਬੇ ਜੀ ਦੇ ਮਗਰ ਵਿਚ ਇਕ ਲਤ ਮਾਰੀ, ਆਖਣ ਲਗਾ, ਅਵੇ ਬੰਦੇ ਖੁਦਾਇ ਦੇ, ਤੂੰ ਕੌਣ ਹੈਂ.........ਜੋ ਖ਼ੁਦਾਇ ਦੇ ਘਰ ਵਲ ਪੈਰ ਕਰ ਸੁਤਾ ਹੈਂ ? ਤਾਂ ਬਾਬੇ ਆਖਿਆ, ਜੀ ਭੁੱਲਾ ਜੀ, ਮੁਲਾਂ ਜੀ, ਜੀਵਨ ਜੀ, ਭੁਲੇ ਹਾਂ ਅਸੀਂ, ਤਾਂ ਤੁਸੀਂ ਅਸਾਡੇ ਪੈਰ ਜਿਧੇ ਚਾਇ ਕਰੋ ਤਾਂ ਮੁਲਾਂ ਜੀਵਨ ਬਾਬੇ ਦੀ ਲੱਤਾਂ ਪਕੜ ਕਰ ਫੇਰ ਦਿਤੀਆਂ ਤਾਂ ਨਾਲੇ ਮਕੇ ਦਾ ਮੁਖ ਫਿਰੇ.........

ਬਗਦਾਦ ਵਿਚ ਮਰਦਾਨੇ ਦਾ ਗਾਇਆ ਸ਼ਬਦ ਅਤੇ ਗੁਰੂ ਜੀ ਦੀ ਨਿਰਾਲੀ ਕਿਸਮ ਦੀ ਬਾਂਗ ਸੁਣਕੇ ਲੋਕ ਬੜੇ ਗੁਸੇ ਵਿਚ ਆਉਂਦੇ ਹਨ ਅਤੇ ਹਜ਼ਰਤ ਜੀ ਦੀ ਵਡੀ ਤੌਹੀਨ ਹੁੰਦੀ ਜਾਣਕੇ ਪੀਰ ਜੀ ਪਾਸੋਂ ਇਸ ਤਰ੍ਹਾਂ ਹਜ਼ਰਤ ਸਾਹਿਬ ਦੀ

ਨਿਰਾਦਰੀ ਕਰਣ ਵਾਲੇ ਲਈ ਯੋਗ ਸਜ਼ਾ ਦਾ ਫਤਵਾ ਮੰਗਦੇ ਹਨ ।

ਪੀਰ ਜੀ ਹੁਕਮ ਦੇਂਦੇ ਹਨ ਕਿ ਐਸੇ ਆਦਮੀ ਨੂੰ 'ਸੰਗ ਸਾਰ' ਅਥਵਾ ਪੱਥਰ ਮਾਰ ਕੇ ਮਾਰ ਦੇਣਾ ਚਾਹੀਦਾ ਹੈ । ਸਾਹਾ ਹਜੂਮ ਸਮੇਤ ਪੀਰ ਦੇ ਗੁਰੂ ਜੀ ਵੱਲ ਹਥਾਂ ਵਿਚ ਪਥਰ ਲਟੀ ਆਉਂਦੇ ਹਨ, ਪਰੰਤੂ ਗੁਰੂ ਜੀ ਦੀ ਇਹ ਕਿਤਨੀ ਮਹਾਨ ਵਡਿਆਈ ਦੀ ਗੱਲ ਹੈ ਕਿ ਅਜਿਹੇ ਭਿਆਨਕ ਹਜੂਮ ਦੇ ਗੁਸੇ ਦੀ ਅੱਗ ਨੂੰ ਆਪ ਸੀਤਲਤਾ ਸ਼ਾਂਤੀ ਅਤੇ ਪਿਆਰ ਵਿਚ ਪਲਟ ਦੇਂਦੇ ਹਨ ।

ਇਸ ਨੂੰ ਜਨਮ ਸਾਖੀ ਵਿਚ ਇਉਂ ਲਿਖਿਆ ਹੈ—

ਗੁਰੂ ਜੀ ਤੁਰੇ ਜਾਂਦੇ ਜਾਂਦੇ ਬਗਦਾਦ ਦੇ ਬਾਹਰ ਜਾਂਇ ਬੈਠੇ ਤੇ ਮਰਦਾਨਾ ਲਗਾ ਸ਼ਬਬ ਪੜਨੇ ਤਾਂ ਲੋਕਾਂ ਨੇ ਕਿਹਾ ਭਾਈ ਸਰੋਦ ਬੰਦ ਕਰ.........ਤਾਂ ਸ੍ਰੀ ਬਾਬੇ ਜੀ ਕਿਹਾ, ਭਾਈ ਬਿਨਾਂ ਸਰੰਦ ਤੋਂ ਰੂਹ ਖੁਸ਼ ਨਹੀਂ ਹੁੰਦਾ.........ਜੇਕਰ ਆਖੋ ਕਿ ਪੈਗਬਰ ਨੇ ਸਰੋਦ ਬੰਦ ਕੀਤੇ ਹਨ ਤਾਂ ਪੈਗੰਬਰ ਨੇ ਤਾਂ ਬਦ ਫੈਲੀ ਸਰੋਦ ਬੰਦ ਕੀਤਾ ਹੈ ਕੁਛ ਰਬ ਦੇ ਯਾਦ ਦਾ ਸਰੋਦ ਤਾਂ ਨਹੀਂ ਬੰਦ ਕੀਤਾ.........ਤਾਂ ਪੀਰ ਨੇ ਕਹਿਆ ਈਮਾਨ ਲਵੇ ਬਾਂਗ ਦੇਵੇਂ, ਕਿਸੇ ਖਾਨਦਾਨ ਦੇ ਹੋਵੇਂ, ਨਹੀਂ ਤਾਂ ਤੁਹਾਨੂੰ ਸੰਗ ਸਾਰ ਕਰਾਂਗੇ । ਜਦੋਂ ਪੀਰ ਨੇ ਇਹ ਬਾਤ ਕਹੀ ਤਾਂ ਸ੍ਰੀ ਗੁਰੂ ਜੀ ਉਚੀ ਸੁਰ ਨਾਲ ਬਾਂਗਾ ਦਿਤਾ । ਸ੍ਰੀ ਗੁਰਵਾਕ :

ਗੁਰਬਰ ਅਕਾਲ, ਸਤਿ ਸ੍ਰੀ ਅਕਾਲ, ਚਿਤ ਚਰਣ ਨਾਮ, ਘਰ ਘਰ ਪ੍ਰਨਾਮ, ਸਭ ਪਰ ਕਿਰਪਾਲ ਜੋ ਰਸ ਜ਼ਵਾਲ.........

ਜਗਤ ਦੀ ਉਤਪਤੀ ਸੰਭਾਲ ਅਤੇ ਲੈ ਬਾਰੇ ਭਾਰਤ ਦੇ ਪਰਚਲਤ ਵਿਸ਼ਵਾਸ ਕਿ ਬ੍ਰਹਮਾ ਵਿਸ਼ਨੂੰ ਤੇ ਮਹੇਸ਼ ਨਾਮੀ ਤ੍ਰੈ ਸ਼ਕਤੀਆਂ ਨੇ ਵਖ ਵਖ ਇਹ ਕੰਮ ਸੰਭਾਲੇ ਹੋਏ ਹਨ, ਨੂੰ ਗੁਰੂ ਜੀ ਇਹ ਕਹਿ ਕੇ ਠੁਕਰਾਉਂਦੇ ਹਨ ਕਿ ਅਜੇਹੀ ਕੋਈ ਸੁਤੰਤਰ ਸ਼ਕਤੀ ਨਹੀਂ, ਸ਼ਕਤੀ ਵਾਲਾ ਤਾਂ ਇਕ ਪਰਮਾਤਮਾ ਹੈ ਜਿਸ ਬਾਰੇ ਆਪ ਨੇ ਦੂਹਰਾ 2 ਕੇ ਕਿਹਾ—'ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ' ਇਹ ਜਿਹਨਾਂ ਨੂੰ ਤੁਸੀਂ ਸੁਤੰਤਰ ਸ਼ਕਤੀਆਂ ਮੰਨਦੇ ਹੋ ਇਹ ਤਾਂ ਉਸ ਦੀਆਂ ਵਖੋ ਵਖ ਪਰਕਾਰ ਦੀਆਂ ਸ਼ਕਤੀਆਂ ਹਨ ।

'ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ (ਜਪਜੀ)

ਫਿਰ ਜਿਸ ਬ੍ਰਹਮਾ ਨੂੰ ਤੁਸੀਂ ਸੰਸਾਰ ਦੀ ਉਤਪਤੀ ਦਾ ਕਾਰਨ ਮੰਨਦੇ ਹੋ ਉਸ ਜਹੇ ਕਈ ਬ੍ਰਹਮੇ ਉਸ ਸਾਹਿਬ ਦੇ ਦਰ ਤੇ ਕਾਜ ਕਮਾਵਨ ਵਾਲੇ ਹਨ 'ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ' (ਜਪਜੀ) ਜੇ ਤੁਸੀਂ ਸੂਰਜ ਨੂੰ ਭਗਵਾਨ ਮੰਨਦੇ ਅਤੇ ਕੁਦਰਤ ਦੀਆਂ ਹੋਰ ਸ਼ਕਤੀਆਂ ਨੂੰ ਦੇਵਤੇ ਕਰਕੇ ਪੂਜਦੇ ਹੋ, ਇਹੋ ਜਿਹੇ ਸੂਰਜ ਚੰਦ ਇੰਦਰ ਤਾਂ ਅਨੇਕਾਂ ਹੀ ਉਸ ਦੇ ਉਤਪਤ ਕੀਤੇ ਹੋਏ ਹਨ 'ਕੇਤੇ ਇੰਦ ਚੰਦ ਸੂਰ ਕੇਤੇ' (ਜਪਜੀ) ਤੁਸੀਂ ਕਿਸ ਨੂੰ ਭਗਵਾਨ ਜਾਂ ਦੇਵ ਮੰਨਕੇ ਪੂਜੋਗੇ ।

ਇਸੇ ਪਰਕਾਰ ਭਾਰਤ ਵਾਸੀ ਦੂਸਰੀ ਜਾਤੀ ਮੁਸਲਮਾਨ ਜੋ ਇਕ ਅੱਲਾ ਨੂੰ ਵਾਹਿਦ ਲਾਸ਼ਰੀਕ ਤਾਂ ਮੰਨਦੇ ਸਨ ਪਰੰਤੂ ਹਜ਼ਰਤ ਮੁਹੰਮਦ ਨੂੰ ਉਸ ਅੱਲਾ ਦਾ ਵਾਹਿਦ ਰਸੂਲ ਜਾਣਕੇ ਉਸ ਦੇ ਸਿਜਦੇ ਅੰਦਰ ਬੈਠਦੇ ਸਨ ਉਨ੍ਹਾਂ ਦਾ ਇਹ ਭੁਲੇਖਾ ਦੂਰ ਕਰਣ ਅਤੇ ਹਿੰਦੂ ਮੁਸਲਮਾਨ ਸਭ ਨੂੰ ਉਸ ਇਕੋ ਇਕ ਸਾਹਿਬ ਦੀ ਵਡਿਆਈ ਦਰਸਾਉਣ ਲਈ ਕਹਿੰਦੇ ਹਨ—

'ਏਕੋ ਸਾਹਿਬ ਏਕ ਖੁਦਾਇ— ਖਾਲਕ ਸਚਾ ਬੇਪਰਵਾਹੇ
ਕਈ ਮਹੰਮਦ ਖੜੇ ਦਰਬਾਰ—ਪਾਰ ਨਾ ਪਾਵਹਿ ਬੇਸ਼ੁਮਾਰ
ਰਸੂਲ ਰਸਾਲ ਦੁਨੀਆਂ ਮਹਿ ਆਇਆ——
ਜਬ ਚਾਹਿਆ ਤਦ ਪਕੜ ਮੰਗਾਇਆ
ਇਉਂ ਸਹੀ ਕੀਆ ਹੈ ਨਾਨਕ ਬੰਦੇ——
ਪਾਕ ਖੁਦਾਇ ਔਰ ਸਭ ਗੰਦੇ ।'

(ਵਡੀ ਜਨਮ ਸਾਖੀ ਸਫਾ 402)

ਹਿੰਦੂ ਵਿਦਵਾਨਾਂ ਨੇ ਤਿੰਨ ਲੋਕ 'ਅਕਾਸ, ਮਾਤ ਤੇ ਪਤਾਲ' ਤੇ ਮੁਸਲਮਾਨ ਵਿਸ਼ਵਾਸ ਅਨੁਸਾਰ ਚੌਦਾਂ ਤਬਕ ਸਤ ਅਕਾਸ਼ ਤੇ ਸਤ ਪਾਤਾਲ——ਮੰਨੇ ਹੋਏ ਸਨ ਪਰੰਤੂ ਗੁਰੂ ਜੀ ਨੇ 'ਪਾਤਾਲਾਂ ਪਤਾਲ ਲਖ ਆਗਾਸਾਂ ਆਗਾਸ,' (ਜਪਜੀ) ਦਾ ਮਹਾਨ ਇਨਕਲਾਬੀ ਵਿਸ਼ਵਾਸ ਸੰਸਾਰ ਦੇ ਸਾਹਮਣੇ ਰਖਿਆ ਅਤੇ 'ਧਰਤੀ ਹੋਰੁ ਪਰੈ ਹੋਰੁ ਹੋਰੁ' ਦਸਕੇ ਹਿੰਦੂਆਂ ਦਾ ਧਰਤੀ ਹੇਠ ਧੌਲ ਦੇ ਖੜੇ ਹੋਣ ਦੇ ਪਰਚਲਤ ਵਿਸ਼ਵਾਸ ਦੀ 'ਧੌਲ ਧਰਮ ਦਇਆ ਕਾ ਪੂਤ-ਸੰਤੋਖ ਥਾਪਿ ਰਖਿਆ ਜਿਨਿ ਸੂਤਿ' (ਜਪਜੀ) ਦਸਕੇ ਵਿਗਿਆਨਕ ਵਿਆਖਿਆ ਕੀਤੀ ।

ਕਰਮ ਕਾਂਡੀ ਅਤੇ ਸ਼ਰਈ ਲੋਕਾਂ ਨੂੰ ਠੀਕ ਅਗਵਾਈ ਦੇਣ ਲਈ, ਅਤੇ ਧਰਮ

ਤੇ ਮਜ਼ਹਬ ਦੀ ਗਲਤ ਵਰਤੋਂ ਕਰਨ ਅਤੇ ਧਰਮ ਦੇ ਨਾਮ ਤੇ ਅਧਰਮ ਕਮਾਉਣ ਵਾਲੇ ਲੋਕਾਂ ਪ੍ਰਤੀ ਉਚਾਰੇ ਕਰੜੇ ਪਰ ਖਰੇ ਖਰੇ ਬਚਨ ਗੁਰੂ ਜੀ ਦੇ ਡੂੰਘੇ ਕ੍ਰਾਂਤੀ ਕਾਰ ਸੁਭਾਉ ਦੇ ਕਥੇ ਅਜੇਹੇ ਸਾਰੇ ਵਿਚਾਰ ਜਿਨ੍ਹਾਂ ਰਾਹੀਂ ਆਪ ਸੂਤਕ ਪਾਤਕ, ਗਊ ਬ੍ਰਹਿਮਣ ਤੇ ਪਿੱਤਰ ਪੂਜਾ, ਜਨੇਊ ਵਿਆਹ ਨਿਕਾਹ, ਸੁਨੱਤ ਰੋਜੇ ਨਿਮਾਜ਼ ਹਜ ਤੀਰਥ ਯਾਤਰਾ ਅਤੇ ਅਠ ਸਠ ਤੇ ਪ੍ਰਿਆਗ ਇਸ਼ਨਾਨ ਦੀ ਅਸਲੀਅਤ ਨੂੰ ਨੰਗਾ ਕਰਦੇ ਅਤੇ ਵੇਦ ਪਾਠਾਂ ਤੇ ਕੁਰਾਨ ਹਦੀਸ ਦੀ ਗਲਤ ਤੇ ਨਾਜ਼ਾਇਜ ਵਰਤੋਂ ਬਾਰੇ ਗਹਿਰੀ ਪੜਚੋਲ ਕਰਦੇ ਹਨ ਵਿਸ਼ੇਸ਼ ਤੌਰ ਪ੍ਰਭਾਵ ਪੂਰਤ ਹਨ। ਆਪ ਨੇ ਵੇਖਿਆ ਕਿ ਭਾਵੇਂ ਮੰਦਰਾਂ ਅਤੇ ਮਸਜਦਾਂ ਅੰਦਰ ਲੋਕਾਂ ਦੀ ਆਵਾਜਾਈ ਘਟ ਨਹੀਂ ਅਤੇ ਨ ਮੰਤਰ ਪਾਠਾਂ ਨਿਮਾਜ਼ਾਂ ਤੇ ਸਿਜਦਿਆਂ ਵਿਚ ਕੋਈ ਕਸਰ ਹੈ ਪ੍ਰੰਤੂ ਨਿਤਾਪ੍ਰਤ ਦੇ ਅਮਲੀ ਜੀਵਨ ਅੰਦਰ ਪਾਠਾਂ ਤੇ ਸਿਜਦਿਆਂ ਦਾ ਕੋਈ ਅਸਰ ਨਹੀਂ, ਅਥਵਾ ਦੀਨ ਧਰਮ ਦੀ ਜਗ੍ਹਾ ਮਸਜਦ ਦੀ ਮਿਹਰਾਬ ਅਤੇ ਦੇਵਲ ਦੀ ਦਲ੍ਹੀਜ ਦੇ ਅੰਦਰ ਹੀ ਮਸਜਦੋਂ ਬਾਹਰ ਨਿਤ ਦਾ ਵਿਹਾਰ ਕਾਰ ਧਰਮ ਵਾਲੀ ਆਚਾਰ ਭਾਵਨਾਂ ਤੋਂ ਸਖਣਾ ਹੋ ਚੁਕਾ ਸੀ। ਵੇਦ ਪਾਠੀ ਜਾਂ ਸ਼ਰਈ ਤੇ ਨਿਮਾਜ਼ੀ ਤਥਾ ਤੀਰਥ ਯਾਤਰੀ ਜਾਂ ਹਾਜੀ ਲੋਕ ਇਹ ਦ੍ਰਿੜ ਕੀਤੇ ਹੋਏ ਸਨ ਕਿ ਨਿਤਾਪ੍ਰਤ ਦੇ ਜੀਵਨ ਵਿਚ ਕਮਾਏ ਕੁਕਰਮ ਤੇ ਠਗੀਆਂ ਨਿਮਾਜ਼ਾਂ ਅਤੇ ਪਾਠਾਂ ਨਾਲ ਧੋਤੇ ਜਾਂਦੇ ਹਨ ਅਤੇ ਆਦਮੀ ਮਾੜੇ ਕੰਮ ਕਰਦਾ ਹੋਇਆ ਤੀਰਥ ਨ੍ਹਾ ਕੇ ਜਾਂ ਮਕੇ ਹੱਜ ਕਰਕੇ ਆਪਨੇ ਕੀਤੇ ਗੁਨਾਹਾਂ ਦੀ ਮੈਲ ਆਪਨੇ ਮਨ ਤੋਂ ਲਾਹ ਸਕਦਾ ਹੈ। ਅਜੇਹੇ ਭੁਲੇਖੇ ਵਿਚ ਪਏ ਸਮਾਜ ਅੰਦਰ ਕਿਸੇ ਤਬਦੀਲੀ ਦਾ ਲਿਆਉਣਾ ਆਪ ਦੀ ਜ਼ਬਰਦਸਤ ਕ੍ਰਾਂਤੀਕਾਰ ਸ਼ਖਸੀਅਤ ਦਾ ਸਬੂਤ ਹੈ।

ਗੁਰੂ ਜੀ ਨੇ ਜਾਂਚ ਲਿਆ ਹੋਵੇਗਾ ਕਿ ਕੋਈ ਕ੍ਰਾਂਤੀਕਾਰ ਅੰਦੋਲਨ ਨਿਜੀ ਤੌਰ ਉਸ ਦੇ ਵਿਚ ਵੜੇ ਬਿਨਾਂ ਨਹੀਂ ਚਲ ਸਕਦਾ ਇਸ ਲਈ ਜਿਸ ਸਮਾਜ ਵਿਚ ਆਪ ਇਹ ਇਨਕਲਾਬ ਲਿਆਉਣੇ ਚਾਹੁੰਦੇ ਸਨ ਆਪ ਉਸ ਦੇ ਅਤੀ ਘਮਸਾਨ ਅੰਦਰ ਨਿਧੜਕ ਹੋ ਕੇ ਦਾਖਲ ਹੋਏ, ਸਮਾਜ ਦੇ ਹਰ ਦੁਖ ਸੁਖ ਨੂੰ ਅਪਨਾਇਆ, ਸਮਾਜ ਦੀ ਰਹਿਣੀ ਬਹਿਣੀ, ਰਸਮਾਂ ਰੀਤਾਂ, ਮੇਲਿਆਂ ਤਿਉਹਾਰਾਂ, ਥਾਂ ਥਾਂ ਦੀ ਬੋਲੀ ਤੇ ਭਾਸ਼ਾ ਅਤੇ ਸਮਾਜ ਦੇ ਮਜ਼ਹਬੀ ਅਦਾਰਿਆਂ ਮਜਲਸਾਂ ਤੇ ਗੋਸ਼ਟੀਆਂ ਨੂੰ ਅਪਨਾਇਆ। ਨਿਰਾ ਸਾਧੂਆਂ, ਸੰਤਾਂ, ਪੀਰਾਂ, ਫਕੀਰਾਂ ਜਾਂ ਸਿੱਧਾਂ ਜੋਗੀਆਂ ਪਾਸ ਹੀ ਨਹੀਂ ਗਏ

ਬਲਕਿ ਚੋਰਾਂ ਡਾਕੂਆਂ ਠਗਾਂ ਬਦਮਾਸ਼ਾਂ, ਰਾਜ ਤੇ ਜ਼ਾਤ ਅਭਿਮਾਨੀਆਂ, ਵੈਸ਼ਨਵਾਂ, ਨੀਚ ਤੇ ਊਚ ਜ਼ਾਤੀਆਂ, ਜਾਬਰਾਂ, ਨਵਾਬਾਂ ਬਾਦਸ਼ਾਹਾਂ ਨਾਲ ਸਿਧੀ ਟਕਰ ਲੈਣ ਤੋਂ ਭੀ ਸੰਕੋਚ ਨਹੀਂ ਕੀਤਾ। ਇਨ੍ਹਾਂ ਸਾਰੇ ਮੇਲ ਮੁਲਾਕਾਤਾਂ ਬੈਠਕਾਂ ਤੇ ਮਿਲਣੀਆਂ ਅੰਦਰ ਸਭ ਤੋਂ ਬਹੁਤਾ ਪ੍ਰਭਾਵ ਗੁਰੂ ਜੀ ਦੇ ਨਿਜੀ ਜੀਵਨ ਸੰਸਕਾਰਾਂ, ਆਪ ਦੇ ਅਤਿ ਮਿਠੇ ਨਿਮਰ ਤੇ ਕੋਮਲ ਬਚਨਾਂ ਅਤੇ ਹਰ ਕਿਸੇ ਨਾਲ ਪਿਆਰ ਭਰੇ ਅਤੇ ਸਰੋਤੇ ਦੇ ਅੰਦਰ ਧਸ ਜਾਣ ਵਾਲੇ ਭਾਵ ਪੂਰਤ ਸ਼ਬਦਾਂ ਦੀ ਵਰਤੋਂ ਦਾ ਹੁੰਦਾ ਸੀ। ਆਪ ਦੇ ਬੋਲ ਹਰ ਕਿਸੇ ਨਾਲ ਭਾਵੇਂ ਉਹ ਵੈਰ ਭਾਵਨਾ ਲੈ ਕੇ ਆਇਆ ਜਾਂ ਕਿਸੇ ਹੋਰ ਭਾਵਨਾ ਨਾਲ, ਇਤਨੇ ਰਸ ਮਈ ਤੇ ਪ੍ਰਭਾਵ ਪੂਰਤ ਹੁੰਦੇ ਕਿ ਭਿਆਨਕ ਤੋਂ ਭਿਆਨਕ ਦਸ਼ਾ ਭੀ ਸੁਭਾਵਕ ਬਲਕਿ ਸਨੇਹ ਭਰਪੂਰ ਸੂਰਤ ਅਖਤਿਆਰ ਕਰ ਲੈਂਦੀ।

ਸੈਦ ਪੁਰ ਵਿਚ ਜਦੋਂ ਸੰਨ 1524 ਵਿਚ ਸਾਰਾ ਸ਼ਹਿਰ ਸਾੜਿਆ ਲੁਟਿਆ ਅਤੇ ਤੀਵੀਆਂ ਮਰਦ ਬੇਪਤ ਤੇ ਕਤਲ ਕੀਤੇ ਜਾ ਰਹੇ ਸਨ, ਅਤੇ ਗੁਰੂ ਨਾਨਕ ਭੀ ਕੈਦੀਆਂ ਦੀ ਕਤਾਰ ਵਿਚ ਮੁਗ਼ਲ ਦੀ ਚਕੀ ਪੀਹਣ ਲਗਾਏ ਗਏ ਸਨ, ਅਜੇਹੇ ਸਮੇਂ ਬਾਬਰ ਵਰਗੇ ਕਰੜੇ ਜੰਤੂ ਦੀ ਕਰੋਧ ਦੀ ਅਗ ਨੂੰ ਸਤਿਗੁਰੂ ਦੇ ਬਚਨ ਠੰਢਾ ਠਾਰ ਕਰ ਦੇਂਦੇ ਹਨ ਅਤੇ ਉਹ ਸਤਿਗੁਰਾਂ ਨੂੰ ਕਹਿੰਦਾ "ਹਜ਼ੂਰ, ਮੈਨੂੰ ਭੀ ਕੋਈ ਖਿਦਮਤ ਦਸੋ"। ਗੁਰੂ ਨਾਨਕ ਦੇਵ ਜੀ ਦੇ ਸੁਭਾਓ ਦੀ ਇਹ ਵਿਸ਼ੇਸ਼ਤਾਈ ਆਪ ਦੀ ਹਰ ਜੀਵਨ ਘਟਨਾ ਵਿਚ ਪ੍ਰਗਟ ਹੈ। ਬਾਲ ਨਾਨਕ ਦੀਆਂ ਮਹੀਆਂ ਨੇ ਜਟ ਦਾ ਖੇਤ ਉਜਾੜਿਆ ਜਿਸ ਤੇ ਰਾਇ ਬੁਲਾਰ ਦੀ ਕਚਹਿਰੀ ਵਿਚ ਸਮੇਤ ਬਾਬੇ ਕਾਲੂ ਦੇ ਆਪ ਦੀ ਪੇਸ਼ੀ ਹੋਈ, ਉਸ ਵਾਕਿਆ ਤੋਂ ਸ਼ੁਰੂ ਹੋਕੇ ਨਵਾਬ ਦੌਲਤ ਖਾਂ, ਮਲਕ ਭਾਗੋ, ਸਜਣ ਠਗ, ਕੌਡਾ ਰਾਕਸ਼, ਗੋਰਖ ਮਤੇ ਦੇ ਜੋਗੀ, ਜਗਨ ਨਾਥ ਪੁਰੀ ਦੇ ਪੰਡਤ, ਭੇਧੇਲੇ ਸਰਦਾਰ, ਮਕੇ ਦਾ ਕਾਜ਼ੀ ਰੁਕਨਦੀਨ, ਵਲੀ ਕੰਧਾਰੀ, ਹਮਜ਼ਾ ਗੌਂਸ, ਗੱਲ ਕੀ ਜਿਸ ਪਾਸ ਭੀ ਆਪ ਗਏ, ਭਾਵੇਂ ਉਹ ਆਪ ਦੇ ਖਿਆਲਾਂ ਦੇ ਵਿਰੋਧੀ ਅਤੇ ਆਪ ਦੇ ਲਹੂ ਦੇ ਤਿਹਾਏ ਸਨ, ਆਪ ਦੇ ਦਰਸ਼ਨ, ਬੋਲ ਤੇ ਬਚਨਾਂ ਨੇ ਉਨ੍ਹਾਂ ਸਭ ਨੂੰ ਆਪ ਦੇ ਪੈਰੀਂ ਪਾ ਦਿਤਾ। ਆਪ ਨੇ ਕੋਈ ਕਰਾਮਾਤ ਕਰਕੇ ਇਹਨਾਂ ਨੂੰ ਪ੍ਰਭਾਵਤ ਨਹੀਂ ਕੀਤਾ, ਨਾ ਅਜੇਹਾ ਕਰਨਾ ਲੋਕਾਂ ਦੇ ਮਨਾਂ ਅਤੇ ਸੁਭਾਵਾਂ ਵਿਚ ਆਪ ਦੇ ਕ੍ਰਾਂਤੀ ਲਿਆਉਣ ਵਾਲੇ ਪ੍ਰੋਗਰਾਮ ਦੇ ਅਨੁਕੂਲ ਸੀ। ਆਪ ਦਾ ਲੋਕ ਸੋਚਣੀ ਨੂੰ ਉਲਟ

ਦੇਣ ਦਾ ਅੰਦੋਲਨ ਸੀ ਜਿਸ ਨੂੰ ਸਫਲ ਬਨਾਉਣ ਲਈ ਆਪ ਦੇ ਪਿਛੇ ਕੋਈ ਰਾਜਸੀ, ਸਮਾਜਕ ਜਾਂ ਭਾਈਚਾਰਕ ਸਮਰਥਾ ਨਹੀਂ ਸੀ, ਕੇਵਲ ਆਪ ਦੀ ਜ਼ਾਤ ਅਤੇ ਆਪ ਦੇ ਅੰਦੋਲਨ ਦੀ ਮਹੱਤਤਾ ਹੀ ਸੀ ਜਿਸ ਨੇ ਆਪ ਨੂੰ ਸਫਲਤਾ ਦੇਣੀ ਸੀ। ਆਪ ਦੇ ਨਿਜੀ ਗੁਣਾਂ ਜੀਭ ਦੀ ਮਿਠਾਸ, ਨਿਮਰਤਾ ਚੇਹਰੇ ਪਰ ਮੁਸਕਾਨ ਅਤੇ ਕਰਤਵ ਹਾਸ ਰਸ ਭਰਪੂਰ, ਬੋਲ ਅੰਦਰ ਦ੍ਰਿੜਤਾ ਅਤੇ ਜੋ ਬੋਲਦੇ ਉਸ ਪਰ ਆਪ ਦਾ ਆਪਣਾ ਪਕਾ ਵਿਸ਼ਵਾਸ ਤੇ ਵਿਸ਼ਵਾਸ ਦੀ ਅਡੋਲਤਾ ਅਤੇ ਕਹਿਣੀ ਨਾਲੋਂ ਕਰਣੀ ਦੀ ਵਡਿਆਈ ਨੇ ਆਪ ਨੂੰ ਹਰ ਮਨ ਪਿਆਰਾ ਬਣਾ ਦਿਤਾ ਸੀ। ਆਪ ਜੋ ਕਹਿੰਦੇ ਸਨ ਵਡੀ ਦ੍ਰਿੜਤਾ ਜਬ੍ਹੇ ਤੇ ਨਿਰਭੈਤਾ ਨਾਲ ਅਤੇ ਕਹਿਣ ਵਿਚ ਕੋਈ ਸੰਕੋਚ ਨਹੀਂ ਸਨ ਰਹਿਣ ਦੇਂਦੇ। ਛੋਟੀ ਉਮਰ ਵਿਚ ਹੀ ਜਦੋਂ ਕੁਲ ਦਾ ਪ੍ਰੋਹਤ ਆਪ ਨੂੰ ਜਨੇਊ ਪਹਿਨਾਉਣ ਆਇਆ ਤਾਂ ਉਸ ਨੂੰ ਪਹਿਨਣ ਯੋਗ ਅਸਲ ਜਨੇਊ ਦੀ ਸੂਚਨਾ ਦੇਂਦੇ ਹੋਏ ਇਸ ਸਮੇਂ ਇਕਠੇ ਹੋਏ ਸਾਰੇ ਭਾਈਚਾਰੇ ਦੇ ਸਾਮ੍ਹਣੇ ਪ੍ਰੋਹਤ ਬਾਰੇ ਬੜੀ ਨਿਡਰਤਾ ਨਾਲ ਕਹਿੰਦੇ ਹਨ :

'ਚੌਤਗਾ ਆਪੇ ਵਤੇ, ਵਟ ਧਾਗੇ ਅਵਰਾ ਘਤੇ
ਲੈ ਭਾੜ ਕਰੇ ਵਿਆਹੁ, ਕਢ ਕਾਗਲ ਦਸੇ ਰਾਹੁ
ਸੁਣ ਵੇਖਹੁ ਲੋਕਾਂ ਇਹ ਵਿਡਾਣ, ਮਨ ਅੰਧਾ ਨਾਉ ਸੁਜਾਨ'

ਆਸਾ

ਜੇਕਰ ਮਲਕ ਭਾਗੋ ਨੇ ਬ੍ਰਹਮ ਭੋਜ ਰਚਿਆ ਅਤੇ ਆਪ ਨੂੰ ਉਸ ਦਾ ਭੋਜਨ ਖਾਣ ਲਈ ਕਿਹਾ ਗਿਆ ਤਾਂ ਉਸ ਦੇ ਮੂੰਹ ਤੇ ਕਹਿ ਦਿੱਤਾ ਕਿ ਤੇਰੇ ਭੋਜਨ ਵਿਚੋਂ ਗਰੀਬਾਂ ਦਾ ਲਹੂ ਸਿੰਮਦਾ ਹੈ ਮੈਂ ਕਿਸ ਤਰ੍ਹਾਂ ਖਾ ਸਕਦਾ ਹਾਂ।

ਜੇ ਬਾਬਰ ਬਾਦਸ਼ਾਹ ਨੇ ਆਪ ਨੂੰ ਕਿਹਾ ਕਿ ਮੈਨੂੰ ਭੀ ਕੋਈ ਖਿਦਮਤ ਦਸੋ ਤਾਂ ਆਪ ਨੇ ਸਾਫ ਜਵਾਬ ਦਿੱਤਾ :

'ਤੁਝ ਤੇ ਮਾਂਗੇ ਸੋ ਅਹਿਮਕ ਫਕੀਰ' (ਜਨਮ ਸਾਖੀ)

ਇਹ ਅਤੇ ਆਪ ਦੇ ਜੀਵਨ ਦੀਆਂ ਹੋਰ ਘਟਨਾਵਾਂ ਦਸਦੀਆਂ ਹਨ ਕਿ ਆਪ ਦਾ ਹਰ ਕਰਤਵ ਪਰਚਲਤ ਰਸਮ ਰਿਵਾਜ ਦੇ ਉਲਟ ਵਡੀ ਨਿਰਭੈਤਾ ਵਾਲਾ ਸੀ। ਆਪ ਏਡੇ ਨਿਰਭਉ ਕਿਉਂ ਸਨ ? ਆਪ ਦਾ ਨਾਮ ਪਰ ਅਥਾਹ ਭਰੋਸਾ ਸੀ

ਅਤੇ ਇਹ ਦ੍ਰਿੜ ਨਿਸਚਾ ਸੀ ਕਿ

'ਜੋ ਕਿਛੁ ਵਰਤੈ ਸਭ ਤੇਰੀ ਰਜਾਇ'

ਆਪ ਕਹਿੰਦੇ ਹਨ ਕਿ ਡਰੀਏ ਤਾਂ, ਜੇ ਵਾਹਿਗੁਰੂ ਤੋਂ ਬਿਨਾਂ ਕੋਈ ਹੋਰ ਕਰਨ ਵਾਲਾ ਹੋਵੇ ਤੇ ਉਸ ਦਾ ਮਨ ਵਿਚ ਡਰ ਹੋਵੇ, ਜਦੋਂ ਦੂਜਾ ਹੈ ਹੀ ਨਹੀਂ ਤਾਂ ਡਰ ਦਾ ਖਿਆਲ ਹੀ ਵਾਧੂ ਦੀ ਗੱਲ ਅਤੇ ਮਨ ਦੇ ਟਿਕਾਣੇ ਨ ਹੋਣ ਦੀ ਨਿਸ਼ਾਨੀ ਹੈ :

'ਡਰੀਐ ਜੇ ਡਰੁ ਹੋਵੈ ਹੋਰੁ
ਡਰਿ ਡਰਿ ਡਰਣਾ ਮਨ ਦਾ ਸੋਰੁ
ਨਾ ਜੀਉ ਮਰੈ ਨ ਡੂਬੈ ਤਰੈ
ਜਿਨਿ ਕਿਛੁ ਕੀਆ ਸੋ ਕਿਛੁ ਕਰੈ
ਹੁਕਮੇ ਆਵੈ ਹੁਕਮੇ ਜਾਇ
ਆਗੈ ਪਾਛੈ ਹੁਕਮਿ ਸਮਾਇ' (ਗਉੜੀ ਮ: ੧)

ਗੁਰੂ ਨਾਨਕ ਦੇਵ ਜੀ ਦਾ ਇਕੋ ਇਕ ਜੀਵਨ ਆਧਾਰ ਨਾਮ ਸੀ । ਆਪ ਕਹਿੰਦੇ ਹਨ, ਮੈਂ ਜੀਉਂਦਾ ਹੀ ਨਾਮ ਆਸਰੇ ਹਾਂ—'ਆਖਾ ਜੀਵਾ ਵਿਸਰੈ ਮਰ ਜਾਉ' ਅਤੇ ਨਾਮ ਵਾਲੇ ਸਾਰੇ ਗੁਣ ਆਪ ਵਿਚ ਸਨ, ਇਸੇ ਲਈ ਆਪ ਨਿਰਭਉ ਤੇ ਨਿਰਵੈਰ ਸਨ । ਆਪ ਵਾਸਤੇ ਕੋਈ ਹਿੰਦੂ ਤੇ ਕੋਈ ਮੁਸਲਮਾਨ ਜਾਂ ਕੋਈ ਬ੍ਰਹਿਮਣ ਤੇ ਕੋਈ ਸੂਦਰ ਨਹੀਂ ਸੀ । ਸਭ ਸਮਾਨ ਅਤੇ ਆਪ ਦੇ ਭਾਈ ਸਨ ।

ਆਪ ਦਾ ਇਹ ਨਿਸਚਾ ਸੀ ਕਿ ਜਿਸ ਦੇਸ, ਸਮਾਜ ਜਾਂ ਭਾਈਚਾਰੇ ਅੰਦਰ ਛੋਟੇ ਆਦਮੀਆਂ ਦੀ ਸੰਭਾਲ ਕੀਤੀ ਜਾਂਦੀ ਹੈ, ਉਸ ਉਤੇ ਵਾਹਿਗੁਰੂ ਦੀ ਮੇਹਰ ਹੁੰਦੀ ਹੈ ਅਤੇ ਜੋ ਮਨੁਖ ਆਪ ਤੋਂ ਨੀਵੇਂ ਦਾ ਦੁਖ ਦਰਦ ਵੰਡਾਂਦਾ ਹੈ ਉਸ ਦੇ ਦੁਖ ਦਰਦ ਵਾਹਿਗੁਰੂ ਹਰਦਾ ਹੈ । ਆਪ ਨੇ ਕਿਹਾ :

'ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ' ਸ੍ਰੀ ਰਾਗ ਮ: ੧

ਆਪ ਦੇ ਜੀਵਨ ਦਾ ਇਹ ਖਾਸਾ ਸੀ ਕਿ ਜਿਥੇ ਭੀ ਆਪ ਨੇ ਕਿਸੇ ਲੋੜਵੰਦ, ਦੁਖੀ ਗਰੀਬ ਨੂੰ ਡਿਠਾ ਉਸ ਦੀ ਸਹਾਇਤਾ ਲਈ ਵਧ ਤੋਂ ਵਧ ਜੋ ਕਰ ਸਕਦੇ ਸਨ ਕੀਤਾ । ਛੋਟੀ ਉਮਰ ਵਿਚ ਹੀ ਜਦੋਂ ਪਿਤਾ ਨੇ ਵੀਹ ਰੁਪੈ ਸੌਦਾ ਕਰਨ ਲਈ ਦਿੱਤੇ ਅਤੇ ਇਸ ਕੰਮ ਜਾਂਦਿਆਂ ਰਸਤੇ ਵਿਚ ਭੁਖੇ ਸਾਧੂ ਵੇਖੇ ਤਾਂ ਸੌਦਾ ਖ੍ਰੀਦਨ ਵਾਸਤੇ

ਮਿਲੇ ਰਪੈ ਉਨ੍ਹਾਂ ਨੂੰ ਰੋਟੀ ਖੁਆਉਣ ਤੇ ਖਰਚ ਕਰ ਦਿਤੇ। ਦੀਪਾਲ ਪੁਰ ਵੱਲ ਕੋੜ੍ਹੀ ਜਾਂ ਕੋਹੜੀ ਜਿਸ ਪਾਸੋਂ ਲੋਕ ਏਨੀ ਘਿਰਣਾ ਕਰਦੇ ਸਨ ਕਿ ਉਸ ਨੂੰ ਪਿੰਡੋਂ ਕਢ ਦਿਤਾ ਹੋਇਆ ਸੀ, ਦੀ ਝੁੱਗੀ ਅੰਦਰ ਜਾ ਵੜੇ ਅਤੇ ਆਪਣੀ ਹਥੀਂ ਉਸ ਦੀ ਸੇਵਾ ਕੀਤੀ, ਉਸ ਦਾ ਮੈਲ ਮੂਤ ਧੋਤਾ, ਨੁਹਾਇਆ ਧੁਆਇਆ ਅਤੇ ਉਸ ਦਾ ਰੋਗ ਦੂਰ ਕਰਨ ਦੇ ਸਾਰੇ ਸਾਧਨ ਕੀਤੇ। ਜੋ ਸਿਆਲਕੋਟ ਦੇ ਲੋਕਾਂ ਉਤੇ ਪੀਰ ਹਮਜ਼ਾ ਗੌਂਸ ਦੀ ਕ੍ਰੋਪੀ ਦਾ ਪਤਾ ਲਗਾ ਤਾਂ ਉਚੇਚੇ ਓਥੇ ਜਾ ਕੇ ਲੋਕਾਂ ਦਾ ਦਿਲ ਬੰਨ੍ਹਾਇਆ ਅਤੇ ਹਮਜ਼ਾ ਗੌਂਸ ਨੂੰ ਸਿਧੇ ਰਾਹ ਤੇ ਲਿਆ ਕੇ ਲੋਕਾਂ ਦਾ ਡਰ ਦੂਰ ਕੀਤਾ। ਜਦੋਂ ਬਾਬਰ ਨੇ ਭਾਰਤ ਵਿਚ ਆ ਕੇ ਗ਼ਰੀਬ ਜਨਤਾ ਨੂੰ ਲੁਟਿਆ ਮਾਰਿਆ ਤਾਂ ਆਪ ਦੇ ਦਿਲ ਨੂੰ ਵੱਡਾ ਖੇਦ ਹੋਇਆ, ਪਰ ਕੋਈ ਚਾਰਾ ਚਲਦਾ ਨਾ ਵੇਖ ਆਪਣੇ ਕਰਤਾ ਪੁਰਖ ਅਗੇ ਪੁਕਾਰ ਕੀਤੀ ਅਤੇ ਉਸ ਨੂੰ ਗਿਲੇ ਉਲਾਂਭੇ ਦੇਣ ਤੋਂ ਭੀ ਸੰਕੋਚ ਨਾ ਕੀਤਾ :

'ਏਤੀ ਮਾਰ ਪਈ ਕਰਲਾਣੈ ਤੈਂ ਕੀ ਦਰਦੁ ਨ ਆਇਆ'

ਅਤੇ ਸੈਦਪੁਰ ਵਿਚ ਹੋ ਰਹੀ ਤਬਾਹੀ ਨੂੰ ਰੋਕਣ ਵਾਸਤੇ ਆਪ ਉਸ ਬਲਦੀ ਅਗ ਅੰਦਰ ਜਾ ਵੜੇ ਅਤੇ ਦੁਖੀ ਲੋਕਾਂ ਦੀ ਸੇਵਾ ਹੀ ਨਹੀਂ ਕੀਤੀ, ਸਗੋਂ ਬਾਬਰ ਦੇ ਕੈਦੀ ਬਣ ਕੇ ਉਸ ਨੂੰ ਸਿੱਧੇ ਰਾਹ ਲਿਆਂਦਾ ਅਤੇ ਤਬਾਹੀ ਬੰਦ ਕਰਾਈ।

ਇਹ ਅਤੇ ਅਨੇਕਾਂ ਹੋਰ ਆਪ ਦੀਆਂ ਜੀਵਨ ਘਟਨਾਵਾਂ ਤੋਂ ਸਤਿਗੁਰੂ ਜੀ ਦੀ ਮਹਾਨ ਸ਼ਖਸ਼ੀਅਤ ਉਘੜਦੀ ਹੈ, ਅਤੇ ਪਤਾ ਲਗਦਾ ਹੈ ਕਿ ਆਪ ਸਮੂਹੀ ਮਨੁਖਤਾ ਦੇ ਉਧਾਰ ਤੇ ਭਲੇ ਲਈ ਸੰਸਾਰ ਤੇ ਆਏ ਸਨ। ਆਪ ਦਾ ਸੁਭਾਅ ਬਖ਼ਸ਼ਨਿਹਾਰ, ਦੀਨ ਦੁਖੀ ਨੂੰ ਪਿਆਰਨ ਵਾਲਾ, ਵਡਾ ਹਲੀਮ ਤੇ ਮਿਠਾਸ ਭਰਿਆ ਸੀ। ਆਪ ਦੇ ਬੋਲ ਤੇ ਕਰਤਵ ਵਡੇ ਜਬ੍ਹੇ ਵਾਲੇ ਤੇ ਨਿਰਭੈਤਾ ਭਰੇ, ਪਰ ਅਤਿ ਪਿਆਰ ਤੇ ਨਿਰਵੈਰਤਾ ਵਾਲੇ ਸਨ ਅਤੇ ਆਪ ਦਾ ਮਨ ਆਪਣੇ ਕਰਤਾ ਪੁਰਖ ਨਾਲ ਹਮੇਸ਼ਾਂ ਇਕ ਸੁਰ ਹੋਇਆ ਰਹਿੰਦਾ ਸੀ। ਇਹੋ ਆਪਦੇ ਹੱਥ ਵਿਚ ਸਭ ਤੋਂ ਵਡੀ ਕਰਾਮਾਤ ਸੀ ਜਿਸ ਦੇ ਬਲ ਸਦਕਾ ਗੁਰੂ ਜੀ ਨੇ :

'ਉਗਵਣ ਤੇ ਆਥਵਣ ਨਉ ਖੰਡ ਪ੍ਰਿਥਵੀ ਸਭ ਝੁਕਾਈ'-ਭਾਈ ਗੁਰਦਾਸ

ਗੁਰੂ ਨਾਨਕ ਦੇਵ ਜੀ ਦਾ ਇਹ ਜੁਗ ਪਲਟਾਊ ਅੰਦੋਲਨ ਪੂਰਨ ਰੂਪ ਵਿਚ ਭਾਵੇਂ ਆਪ ਤੋਂ ਦੋ ਸਦੀਆਂ ਪਿਛੋਂ ਅਗੰਮੜੇ ਮਰਦ ਗੁਰੂ ਗੋਬਿੰਦ ਸਿੰਘ ਦੇ ਸਮੇਂ

ਫਲੀਭੂਤ ਹੋਇਆ ਪਰੰਤੂ ਇਸ ਦੀ ਨੀਂਹ ਗੁਰੂ ਨਾਨਕ ਦੀ ਕ੍ਰਾਂਤੀਕਾਰੀ ਸ਼ਖਸੀਅਤ ਵਲੋਂ ਪੰਦਰਵੀਂ ਸਦੀ ਈਸਵੀ ਵਿਚ ਰਖੀ ਜਾ ਚੁਕੀ ਸੀ। ਜਿਸ ਸਾਮਰਾਜ ਅਤੇ ਸਰਮਾਏਦਾਰੀ ਵਿਰੁਧ ਯੂਰਪ ਨੇ ਅਠਾਰਵੀਂ ਸਦੀ ਵਿਚ ਲਿਬਰਟੀ ਤੇ ਈਕੁਐਲਿਟੀ (ਅਜ਼ਾਦੀ ਤੇ ਸਮਾਨਤਾ) ਦਾ ਝੰਡਾ ਉਚਾ ਕੀਤਾ ਅਤੇ ਜਿਸ ਨੇ ਵੀਹਵੀਂ ਸਦੀ ਦੇ ਅਰੰਭ ਵਿਚ ਰੂਸ ਨੇ ਅਤੇ ਮਧ ਵਿਚ ਚੀਨ ਨੇ ਮਜ਼ਦੂਰ ਤੇ ਕਿਸਾਨ ਦੇ ਪਖ ਪੂਰਦੇ ਹੋਏ ਕਮਿਊਨਿਜ਼ਮ ਦਾ ਨਾਮ ਦਿਤਾ, ਉਹ ਅੰਦੋਲਨ ਭਾਰਤ ਅੰਦਰ ਪੰਦਰਵੀਂ ਸਦੀ ਵਿਚ ਗੁਰੂ ਨਾਨਕ ਨੇ ਇਨ੍ਹਾਂ ਸ਼ਬਦਾਂ ਨਾਲ ਅਰੰਭ ਕੀਤਾ ਸੀ :

'ਨੀਚਾਂ ਅੰਦਰ ਨੀਚ ਜਾਤ ਨੀਚੀ ਹੂ ਅਤਿ ਨੀਚ
ਨਾਨਕ ਤਿਨ ਕੈ ਸੰਗ ਸਾਥ ਵਡਿਆਂ ਸਿਉ ਕਿਆ ਰੀਸ'

(ਸ੍ਰੀ ਰਾਗ ਮ: ੧)

ਅਤੇ ਇਹ ਕਹਿੰਦੇ ਹੋਏ ਹੱਥੀਂ ਕਿਰਤ ਕਰਨ ਵਾਲੇ ਲਾਲੋ ਤਰਖਾਣ ਦੀ ਸਚੇ ਕੋਧਰੇ ਦੀ ਰੋਟੀ ਨੂੰ ਸਰਮਾਏਦਾਰੀ ਦੇ ਭੰਡਾਰ ਤੇ ਪਕਿਆਂ ਉਪਰ ਤਰਜੀਹ ਦਿੱਤੀ ਸੀ। ਗੁਰੂ ਨਾਨਕ ਦੇ ਇਸ ਅੰਦੋਲਨ ਅਤੇ ਅਜ ਦੇ ਕਿਸਾਨ ਮਜ਼ਦੂਰ ਪੱਖੀ ਕਮਿਊਨਿਜ਼ਮ ਵਿਚ ਫਰਕ ਕੇਵਲ ਇਤਨਾ ਸੀ ਕਿ ਜਿਥੇ ਅਜ ਦਾ ਕਮਿਊਨਿਜ਼ਮ ਵਿਰੋਧੀ ਹੋਂਦ ਨੂੰ ਮਲੀਆ ਮੇਟ ਕਰਕੇ ਉਸ ਦੀਆਂ ਹਡੀਆਂ ਅਤੇ ਮਿਝ ਉਪਰ ਕਮਿਊਨਿਜ਼ਮ ਦੀ ਉਸਾਰੀ ਕਰਦਾ ਹੈ, ਉਥੇ ਗੁਰੂ ਨਾਨਕ ਦਾ ਕ੍ਰਾਂਤੀਕਾਰੀ ਅੰਦੋਲਨ ਆਪਣੀ ਪਿਆਰ ਭਾਵਨਾ ਅਤੇ ਵਿਚਾਰ ਦੇ ਪ੍ਰਭਾਵ ਸਦਕਾ ਸਰਮਾਏਦਾਰੀ ਨੂੰ ਸੇਵਾ ਤੇ ਸਾਂਝੀਵਾਲਤਾ ਵਿਚ ਪਲਟਦਾ ਅਤੇ ਉਸ ਨੂੰ 'ਏਕ ਪਿਤਾ ਏਕਸ ਕੇ ਹਮ ਬਾਰਕ' ਦੀ ਸਦ ਭਾਵਨਾ ਦੇਂਦਾ ਹੈ। ਇਸ ਦੀਆਂ ਮਿਸਾਲਾਂ ਇਤਿਹਾਸ ਦੇ ਪਤਰਿਆਂ ਤੇ ਭੂਮੀਆ ਚੋਰ, ਸੱਜਣ ਠਗ, ਹਮਜ਼ਾ ਗੌਂਸ ਪੀਰ, ਰਾਜਾ ਸ਼ਿਵ ਨਾਭ ਅਤੇ ਮਲਕ ਭਾਗੋ ਦੇ ਵਿਰਤਾਂਤਾਂ ਅੰਦਰ ਸਪਸ਼ਟ ਹਨ। ਇਤਨਾ ਹੀ ਨਹੀਂ ਬਲਕਿ ਜਿਥੇ ਕਮਿਊਨਿਜ਼ਮ ਦਾ ਨਿਸ਼ਾਨਾ ਸਭ ਲਈ ਸਮਾਨ 'ਗੁੱਲੀ ਜੁੱਲੀ ਤੇ ਕੁੱਲੀ' ਦਾ ਹੋਕਾ ਦਿਤਾ ਜਾਂਦਾ ਹੈ ਅਤੇ ਇਹੋ ਮਨੁਖ ਦਾ ਅੰਤਮ ਆਦਰਸ਼ ਹੈ ਜਿਸ ਨੂੰ ਲੈ ਕੇ ਸੋਸ਼ਲਿਜ਼ਮ ਤਕ ਕਮਿਊਨਿਜ਼ਮ ਹੋਂਦ ਵਿਚ ਆਏ, ਉਥੇ ਗੁਰੂ ਨਾਨਕ ਦਾ ਇਨਕਲਾਬ ਸੇਵਾ ਤੇ ਸਾਂਝੀਵਾਲਤਾ ਦੀ ਭਾਵਨਾ ਦ੍ਰਿੜ ਹੀ ਨਹੀਂ ਕਰਾਉਂਦਾ ਬਲਕਿ ਇਸ ਵਿਚੋਂ ਹੀ

ਉਸ ਨੂੰ ਸਭ ਦੇ ਮਾਲਕ ਸਾਂਝੇ ਪਿਤਾ ਪ੍ਰਭੂ ਦੀਆਂ ਅਤੁਟ ਮੇਹਰਾਂ ਤੇ ਬਖਸ਼ਸ਼ਾਂ ਦੇ ਝਲਕਾਰੇ ਵਜਦੇ ਹਨ :-

'ਜਿਥੇ ਨੀਚ ਸਮਾਲੀਅਨ ਤਿਥੈ ਨਦਰ ਤੇਰੀ ਬਖਸੀਸ'

(ਸ੍ਰੀ ਰਾਗ ਮ: ੧)

ਆਪ ਦਾ ਲਿਆਂਦਾ ਇਨਕਲਾਬ ਕਮਯੂਨਿਸਟਾਂ ਦੀ 'ਗੁੱਲੀ ਜੁੱਲੀ ਤੇ ਕੁੱਲੀ ਦੀਆਂ ਪੰਜਭੂਤਕ ਸਰੀਰਕ ਲੋੜਾਂ ਪੂਰਾ ਕਰਨ ਤੇ ਹੀ ਖਤਮ ਨਹੀਂ ਹੋ ਜਾਂਦਾ ਬਲਿਕ ਸਰੀਰ ਦੇ ਨਾਲ ਆਤਮਕ ਭੁਖ ਜੋ ਪ੍ਰਭੂ ਦੀ 'ਨਦਰ' ਤੋਂ ਹੀ ਪੂਰੀ ਹੋ ਸਕਦੀ ਹੈ ਦੀ ਤ੍ਰਿਪਤੀ ਦੇ ਭੀ ਇਹ ਇਨਕਲਾਬ ਸਾਧਨ ਕਰਦਾ ਹੈ ।

ਭਾਰਤ ਵਿਚ ਭੀ ਅਜ ਸਮਾਜਕ ਸਮਾਨਤਾ (Socialism) ਦੇ ਵਿਚਾਰ ਨੂੰ ਹੀ ਮੁਖ ਰਖਿਆ ਜਾ ਰਿਹਾ ਹੈ ਅਤੇ ਦੇਸ਼ ਨੇਤਾ ਇਸ ਦੀ ਸੇਧ ਉਤੇ ਆਪਣੇ ਰਾਹ ਉਲੀਕਨ ਦਾ ਢੰਡੋਰਾ ਦੇਂਦੇ ਹਨ। ਪਰ ਇਨ੍ਹਾਂ ਸਭ ਦੀ ਸਮਾਨਤਾ ਆਰਥਕ (Economic) ਅਤੇ ਰਾਜਸੀ (Political) ਪੱਧਰ ਤਕ ਹੀ ਸੀਮਤ ਰਹੀ ਹੈ। ਅਤੇ ਇਨ੍ਹਾ ਦਾ ਟੀਚਾ ਇਹ ਰਿਹਾ ਹੈ ਕਿ ਦੇਸ਼ ਦਾ ਧਨ ਦੇਸ਼ ਦੀ ਜਨਤਾ ਅੰਦਰ ਇਕੋ ਜੇਹਾ ਵੰਡਿਆ ਜਾਏ ਅਤੇ ਦੇਸ਼ ਦੇ ਰਾਜ ਅਧਿਕਾਰ ਸਾਰੇ ਦੇਸ਼ ਵਾਸੀਆਂ ਨੂੰ ਇਕੋ ਜਹੇ ਹੋਣ। ਇਨ੍ਹਾਂ ਵਲੋਂ ਕੀਤੀ ਜਾਂਦੀ ਧਨ ਵੰਡ ਅਤੇ ਅਧਿਕਾਰ ਵੰਡ ਅੰਕੜਿਆਂ ਦੇ ਹਿਸਾਬ ਉਤੇ ਆਧਾਰਤ ਹੈ, ਪਰ ਅਜੇਹਾ ਕਰਦਾ ਹੋਇਆ ਭੀ ਹਰ ਕੋਈ ਇਹੋ ਸੋਚਦਾ ਹੈ ਕਿ ਮੈਂ ਕੀ ਲੈ ਸਕਦਾ ਹਾਂ, ਇਹ ਨਹੀਂ ਕਿ ਮੈਨੂੰ ਕੀ ਲੈਣਾ ਬਣਦਾ ਹੈ। ਸਭ ਦੀ ਇਛਾ ਵਧ ਤੋਂ ਵਧ ਲੈਣ ਦੀ ਹੈ, ਦੇਣਾ ਜਾਂ ਵੰਡ ਕੇ ਵਰਤਨਾ ਓਪਰੀ ਗੱਲ ਹੈ। ਸਭ ਦਾ ਸੁਭਾਓ ਪ੍ਰਾਪਤ ਕਰਨ ਵੱਨੇ ਤੁਰਦਾ ਹੈ, ਕੁਝ ਹਥੋਂ ਛਡਣ ਜਾਂ ਤਿਆਗ ਵੱਲ ਨਹੀਂ। ਇਨ੍ਹਾਂ ਕ੍ਰਾਂਤੀਆਂ ਨੇ ਕੇਵਲ ਇਹ ਤਬਦੀਲੀ ਲਿਆਂਦੀ ਹੈ ਕਿ ਜਿਨ੍ਹਾਂ ਦੀ ਪਹਿਲੋਂ ਖੋਹ ਮੋਹ ਕੀਤੀ ਜਾਂਦੀ ਸੀ ਹੁਣ ਉਹ ਖੋਹ ਮੋਹ ਕਰਨ ਵਾਲੇ ਬਣ ਗਏ ਹਨ ((Exploited have turned exploiters)

ਇਕ ਹੋਰ ਵਡਾ ਅੰਦੋਲਨ ਜਿਸ ਨੂੰ ਕ੍ਰਾਂਤੀ ਨਾਲੋਂ ਸੁਧਾਰਕ ਅੰਦੋਲਨ ਕਹਿਣਾ ਵਧੇਰੇ ਠੀਕ ਹੋਵੇਗਾ ਤਕਰੀਬਨ ਗੁਰੂ ਨਾਨਕ ਦੇਵ ਦੇ ਜੀਵਨ ਕਾਲ ਅੰਦਰ ਹੀ ਯੂਰਪੀ ਦੇਸ਼ਾਂ ਵਿਚ ਹੋਇਆ, ਜਿਸ ਦਾ ਮੁਖੀ ਮਾਰਟਨ ਲੂਥਰ ਸੀ ਅਤੇ ਜੋ ਈਸਾਈ

ਧਰਮ ਵਿਚ ਆਈਆਂ ਕੁਰੀਤੀਆਂ ਵਿਰੁਧ ਸੀ । ਜਿਸ ਤਰ੍ਹਾਂ ਭਾਰਤ ਅੰਦਰ ਬ੍ਰਾਹਮਣਾਂ ਨੇ ਕਈ ਤਰ੍ਹਾਂ ਦੀਆਂ ਰਸਮਾਂ ਰੀਤਾਂ ਚਾਲੂ ਕਰਕੇ ਅਤੇ ਲੋਕਾਂ ਨੂੰ ਕਰਮ ਕਾਂਡ ਦੇ ਜਾਲ ਵਿਚ ਫਸਾ ਕੇ ਧਨ ਇਕੱਠਾ ਕਰਨ ਦੀ ਜੁਗਤ ਬਣਾਈ ਹੋਈ ਸੀ ਇਉਂ ਹੀ ਈਸਾਈ ਪਾਦਰੀ ਸ੍ਰੇਣੀ ਯੂਰਪੀ ਈਸਾਈ ਜਨਤਾ ਤੇ ਭਾਰੂ ਸੀ ਅਤੇ ਮਾਰਟਨ ਲੂਥਰ ਨੇ ਪਾਦਰੀਆਂ ਦੇ ਜਾਲ ਤੋਂ ਜਨਤਾ ਨੂੰ ਮੁਕਤ ਕੀਤਾ ਸੀ ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕ੍ਰਾਂਤੀ ਕਾਰ ਅੰਦੋਲਨ ਦਾ ਨਿਸ਼ਾਨਾ ਭੀ ਸਮਾਨਤਾ, ਸਾਂਝੀਵਾਲਤਾ ਤੇ ਅਜ਼ਾਦੀ ਸੀ । ਪਰ ਆਪ ਦੀ ਕ੍ਰਾਂਤੀ ਅਤੇ ਉਪਰ ਵਰਣੀਆਂ ਕ੍ਰਾਂਤੀਆਂ ਵਿਚ ਭਾਰੀ ਅੰਤਰਾ ਸੀ :

(1) ਇਨ੍ਹਾਂ ਕ੍ਰਾਂਤੀਆਂ ਵਾਂਙ ਗੁਰੂ ਨਾਨਕ ਦੀ ਕ੍ਰਾਂਤੀ ਕਿਸੇ ਇਕ ਦੇਸ ਜਾਂ ਸਮਾਜ ਤੇ ਸੀਮਤ ਨਹੀਂ ਸੀ ਸਗੋਂ ਇਸ ਦੇ ਘੇਰੇ ਵਿਚ ਸਾਰੀ ਮਨੁਖਤਾ ਆਉਂਦੀ ਸੀ ਆਪ ਨੇ ਜੋ ਅਸੂਲ ਪ੍ਰਚਾਰੇ ਉਹ ਸਾਰੀ ਮਨਖਤਾ ਲਈ ਸਾਂਝੇ ਸਨ, ਉਹ ਵਖੋ ਵਖ ਦੇਸਾਂ ਲਈ ਵੱਖ ਵੱਖ ਨਹੀਂ ਸਨ ਅਤੇ ਨਾ ਸਮੇਂ ਦੇ ਬਦਲਣ ਨਾਲ ਬਦਲਦੇ ਸਨ :

'ਸਚੁ ਪੁਰਾਣਾ ਹੋਵੈ ਨਾਹੀ'

(ਵਾਰ ਰਾਮ ਕਲੀ ਮ: ੧)

(2) ਇਨ੍ਹਾ ਕ੍ਰਾਂਤੀਆਂ ਦੀ ਨੀਂਹ ਖੋਹ ਮੋਹ ਦੇ ਅਸੂਲ ਤੇ ਧਰੀ ਗਈ ਹੋਈ ਹੈ ਅਰਥਾਤ ਵਡਿਆਂ ਨੂੰ ਲੁਟ ਪਟ ਕੇ ਕੰਗਾਲ ਕਰੋ ਅਤੇ ਗਰੀਬਾਂ ਦੇ ਸਾਵੇਂ ਬਿਠਾਓ । ਇਹ ਕ੍ਰਾਂਤੀਆਂ ਧੱਕਾ, ਜਬਰ, ਸੀਨਾ ਜ਼ੋਰੀ ਉਤੇ ਉਸਰਦੀਆਂ ਹਨ, ਜਦੋਂ ਕਿ ਗੁਰੂ ਨਾਨਕ ਕ੍ਰਾਂਤੀ ਸਿਖਾਉਂਦੀ ਸੀ : 'ਘਾਲਿ ਖਾਇ ਕਿਛੁ ਹਥਹੁ ਦੇਹਿ' ਅਰਥਾਤ ਲੁਟ ਮਾਰ ਕਰਕੇ ਆਪਣਾ ਘਰ ਨਾ ਭਰੋ, ਸਗੋਂ ਧਰਮ ਦੀ ਕਿਰਤ ਤੋਂ ਜੋ ਪ੍ਰਾਪਤ ਹੋਵੇ ਉਸ ਨੂੰ ਗਰੀਬਾਂ ਨਾਲ ਰਲ ਵੰਡੋ । ਆਪ ਦੀ ਕਰਾਂਤੀ ਦੇ ਦੋ ਵਿਸ਼ੇਸ਼ ਅੰਗ ਸਨ । (ੳ) ਕਿਸੇ ਦੀ ਕਮਾਈ ਉਤੇ ਆਪਣੇ ਮਹਿਲ ਨਾ ਉਸਾਰੋ, ਸਗੋਂ ਆਪ ਹਥੀਂ ਨੇਕ ਕਮਾਈ ਕਰੋ ਅਤੇ (ਅ) ਆਪਣੀ ਕਮਾਈ ਨੂੰ ਦੂਜਿਆਂ ਨਾਲ ਸਾਂਝਾ ਕਰੋ—'ਹਥਹੁ ਦੇ ਕੇ ਭਲਾ ਮਨਾਏ' ਅਰਥਾਤ ਇਸ ਕ੍ਰਾਂਤੀ ਅੰਦਰ ਲੈਣ ਨਾਲੋਂ ਦੇਣ ਦਾ ਵਿਚਾਰ ਪ੍ਰਧਾਨ ਸੀ ।

ਗੁਰੂ ਨਾਨਕ ਦਾ ਸੋਸ਼ਲਿਜ਼ਮ ਹਰ ਮਨੁਖ ਨੂੰ ਨੇਕ ਕਮਾਈ ਦੁਆਰਾ ਧਨਾਢ ਬਣਨ ਦੀ ਆਗਿਆ ਤਾਂ ਦੇਂਦਾ ਸੀ ਪਰ ਨਾਲ ਇਹ ਭੀ ਤਾਕੀਦ ਸੀ ਕਿ ਜੋ ਲੋਕ ਕਿਸੇ ਕਾਰਨ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਦੇ ਸਮਰਥ ਨਹੀਂ ਹੋ ਸਕੇ ਉਨ੍ਹਾਂ ਦੀ ਸਹਾਇਤਾ ਕੀਤੀ ਜਾਵੇ ਅਤੇ ਉਨ੍ਹਾਂ ਨਾਲ ਪਿਆਰ ਤੇ ਹਮਦਰਦੀ ਦਾ ਸਲੂਕ ਵਰਤਿਆ ਜਾਏ।

ਇਹ ਕ੍ਰਾਂਤੀ ਮਨੁਖੀ ਨਿਰਮਲ ਆਚਰਨ ਉਤੇ ਉਸਰਦੀ ਸੀ ਅਪੋ ਧਰਮ ਤੇ ਅਸੂਲ ਦੀ ਦ੍ਰਿੜਤਾ ਸਿਖਾਉਂਦੀ ਸੀ।

(3) ਗੁਰੂ ਨਾਨਕ ਕ੍ਰਾਂਤੀ ਹੋਰ ਕ੍ਰਾਂਤੀਆਂ ਵਾਂਙ ਨਿਰਾ ਆਰਥਕ ਤੇ ਰਾਜਸੀ ਨਿਸ਼ਾਨਾ ਲੈ ਕੇ ਨਹੀਂ ਅਰੰਭੀ ਗਈ, ਸਗੋਂ ਇਹ ਮਨੁਖੀ ਸਮਾਨਤਾ ਅਤੇ ਭਾਈਬੰਦੀ (Universal Brotherhood) ਦੇ ਅਸੂਲ ਤੇ ਉਸਰਦੀ ਸੀ। ਜਿਸ ਦਾ 'ਨ ਕੋਈ ਹਿੰਦੂ ਨ ਮੁਸਲਮਾਨ' ਦਾ ਹੋਕਾ ਇਹ ਦ੍ਰਿੜ ਕਰਾਉਂਦਾ, ਸੀ ਕਿ ਕੋਈ ਹਿੰਦੂ ਹੋ ਜਾਂ ਮੁਸਲਮਾਨ, ਉਹ ਪਹਿਲੋਂ ਇਨਸਾਨ ਹੈ ਅਤੇ ਉਸ ਲਈ ਹਰ ਮਨੁਖ ਨੂੰ ਇਨਸਾਨ ਜਾਣ ਕੇ ਉਸ ਨਾਲ ਇਨਸਾਨ ਵਾਲਾ ਵਰਤਾਓ ਕਰਨਾ ਜ਼ਰੂਰੀ ਹੈ।

(4) ਜਿਥੇ ਹੋਰ ਕ੍ਰਾਂਤੀਆਂ ਆਪਣੀ 2 ਥਾਂ ਜੁਗ ਗਰਦੀ ਲਿਆਉਣ ਲਈ ਰਾਜ ਪਲਟਾਊ ਉਕਤੀਆਂ-ਮਾਰ ਧਾੜ, ਕਤਲ, ਧਕੇ (Anachy) ਦਾ ਵਾਤਾਵਰਨ ਪੈਦਾ ਕਰਦੀਆਂ ਅਤੇ ਇਸ ਤਰ੍ਹਾਂ ਭੈ ਦੇ ਕੇ ਲੋਕ ਰਾਇ ਬਦਲਦੀਆਂ ਰਹੀਆਂ ਹਨ, ਸਤਿਗੁਰੂ ਨਾਨਕ ਦੇਵ ਦੀ ਕ੍ਰਾਂਤੀ ਮਿਠਾਸ ਨਿੰਮਰਤਾ, ਗਰੀਬੀ ਤੇ ਪਿਆਰ ਦੇ ਹਥਿਆਰ ਵਰਤ ਕੇ ਅਤੇ ਸਚ ਦੀ ਦ੍ਰਿੜਤਾ ਰਾਹੀਂ ਮਨੁਖੀ ਸਚ ਵਿਚ ਪਲਟਾ ਲਿਆਉਂਦੀ ਰਹੀ। ਆਪ ਨੇ ਮਨੁਖੀ ਰਾਇ ਬਦਲਣ ਲਈ ਧੱਕੇ ਦਾ ਪ੍ਰਯੋਗ ਕਦੀ ਭੀ ਨਹੀਂ ਕੀਤਾ ਅਤੇ ਹਰ ਗੱਲ ਵਿਚ ਵਿਚਾਰ ਅਤੇ ਧੀਰਜ ਤੇ ਸਹਿਨ (Tolerance) ਨੂੰ ਪਹਿਲ ਦਿੱਤੀ। ਆਪ ਸਦਾ ਹੀ ਤਾਲ ਮੇਲ ਅਤੇ ਆਪੋ ਵਿਚ ਦੀ ਵਿਚਾਰ ਵਟਾਂਦਰੇ (Approach and Negotiation) ਨੂੰ ਮੁੱਖ ਰੱਖਦੇ ਸਨ, ਪਰ ਸਚਾਈ ਅਤੇ ਅਸੂਲ ਦੀ ਸੇਧ ਨੂੰ ਆਪ ਨੇ ਕਦੇ ਭੀ ਨਹੀਂ ਛਡਿਆ।

(੫) ਗੁਰੂ ਨਾਨਕ ਦੇਵ ਜੀ ਦੀ ਕ੍ਰਾਂਤੀ ਧਰਮ ਨੂੰ ਵਾਧੂ ਦੀਆਂ ਰਸਮਾਂ ਰੀਤਾਂ ਅਤੇ ਕਰਮ ਕਾਂਡ ਦੇ ਝੰਜਟ ਤੋਂ ਆਜ਼ਾਦ ਕਰਨਾ ਅਤੇ ਧਰਮ ਨੂੰ ਮਨੁਖ ਦੇ

ਨਿਤਾ ਪ੍ਰਤੀ ਸਹਿਜ ਜੀਵਨ ਦਾ ਭਾਗ ਬਨਾਉਣਾ ਸੀ। ਆਪ ਇਹ ਦ੍ਰਿੜ ਕਰਾਉਣਾ ਚਾਹੁੰਦੇ ਸਨ ਕਿ ਕੁਝ ਰਸਮਾਂ ਪੂਰੀਆਂ ਕਰਨ ਜਾਂ ਨੇਮ ਨਿਬਾਹੁਣ ਦਾ ਨਾਮ ਧਰਮ ਨਹੀਂ, ਬਲਕਿ ਧਰਮ ਉਹ ਜੀਵਨ ਜੁਗਤ ਹੈ ਜਿਸ ਨੂੰ ਅਪਨਾਉਣ ਨਾਲ ਮਨੁਖ ਦਾ ਨਿਰਾ ਆਪਣਾ ਜੀਵਨ ਹੀ ਸਫਲ ਤੇ ਸੁਖੀ ਨਹੀਂ ਹੋ ਜਾਂਦਾ ਸਗੋਂ ਉਸ ਦੇ ਸੰਪਰਕ ਵਾਲੇ ਸਾਰੇ ਮਨੁਖ ਉਸ ਤੋਂ ਪ੍ਰਭਾਵਤ ਹੁੰਦੇ ਤੇ ਉਸ ਦੀ ਪਰਸ਼ੰਸਾ ਕਰਦੇ ਹਨ !

## ਸਤਿਨਾਮ ਦਾ ਚੱਕ੍ਰ ਫਿਰਯਾ

(੨) ਸਤਿਗੁਰੂ ਨਾਨਕ ਦੇਵ ਜੀ ਨੇ ਸਮੇਂ ਦੇ ਸਮਾਜ ਦਾ ਜੋ ਅਧਿਐਨ ਕੀਤਾ ਉਸ ਦੀ ਤਸਵੀਰ ਆਪ ਇਕ ਸਤਰ ਵਿਚ ਇਉਂ ਖਿਚਦੇ ਹਨ :

'ਏਕ ਸਾਹਿਬ ਦੁਇ ਰਾਹ ਵਾਦ ਵਧੰਦਿਆ ਜੀਉ,

(ਧਨਾਸਰੀ ਮ: ੧)

ਭਾਵੇਂ ਸਭ ਦਾ ਸਿਰਜਨ ਹਾਰ ਤੇ ਮਾਲਕ ਇਕੋ ਹੀ ਹੈ ਹਿੰਦੂ ਮੁਸਲਮਾਨ ਨੇ ਉਸ ਦੇ ਵਖੋ ਵਖ ਰਾਹ ਉਲੀਕੇ ਹੋਏ ਹਨ ਜਿਸ ਕਰਕੇ ਇਨਾ ਦੇ ਆਪਸ ਵਿਚ ਵੈਰ ਵਿਰੋਧ ਤੇ ਝਗੜੇ ਵਧੇ ਹੋਏ ਹਨ। ਰਬ ਨੂੰ 'ਵਾਹਿਦ ਲਾਸ਼ਰੀਕ (ਇਕੋ ਇਕ ਜਿਸ ਦਾ ਕੋਈ ਸਾਨੀ ਨਹੀਂ) ਮੰਨਣ ਵਾਲੇ ਮੁਸਲਮਾਨਾਂ ਦਾ ਇਹ ਯਕੀਨ ਸੀ ਕਿ ਹਿੰਦੂ ਕਾਫਰ ਹੈ ਅਤੇ ਰਬ ਦੀ ਦਰਗਾਹ ਅੰਦਰ ਉਸ ਨੂੰ ਢੋਈ ਨਹੀਂ ਮਿਲੇਗੀ। ਰਬੀ ਬਖਸ਼ਸ਼ ਕੇਵਲ ਹਜ਼ਰਤ ਮੁਹੰਮਦ ਉਤੇ ਯਕੀਨ ਲਿਆਉਣ ਵਾਲਿਆਂ ਨੂੰ ਹੀ ਪ੍ਰਾਪਤ ਹੋਵੇਗੀ ਅਤੇ ਹਿੰਦੂ ਰਹਿ ਕੇ ਉਹ ਇਹ ਬਖਸ਼ਸ਼ ਇਸਲਾਮੀ ਖੁਦਾ ਤੋਂ ਨਹੀਂ ਲੈ ਸਕਦੇ। ਇਸੇ ਤਰ੍ਹਾਂ ਹਿੰਦੂ ਅਵਤਾਰ ਸਿਧਾਂਤ ਈਸ਼ਵਰ ਨੂੰ ਬ੍ਰਹਮਾ ਵਿਸ਼ਨੂੰ, ਸ਼ਿਵ, ਰਾਮ, ਕ੍ਰਿਸ਼ਨ ਅਤੇ ਪਸ਼ੂ ਸ਼੍ਰੇਣੀਆਂ ਮਛ ਕਛ ਵਿਰਾਹ ਆਦਿ ਦੇ ਰੂਪਾਂ ਵਿਚ ਸੰਸਾਰ ਤੇ ਉਪਜਾ ਕੇ ਉਸ ਦੀ ਏਕਤਾ ਦੇ ਵਿਚਾਰ ਨੂੰ ਅਲੋਪ ਕਰ ਦੇਂਦਾ ਸੀ ਅਤੇ ਇਹ ਲੋਕ ਵਖੋ ਵਖ ਅਵਤਾਰਾਂ ਦੇ ਅਨੁਯਾਈ ਹੋਣ ਕਰਕੇ ਇਕ ਦੂਜੇ ਤੋਂ ਦੂਰ ਹੋ ਚੁਕੇ ਸਨ, ਜਿਸ ਦਾ ਸਿੱਟਾ ਹਿੰਦੂ ਮੁਸਲਮਾਨਾਂ ਵਿਚ ਅਤੇ ਹਿੰਦੂ ਹਿੰਦੂ ਵਿਚਾਲੇ ਵਾਦ ਵਿਵਾਦ ਦਾ ਵਧਣਾ ਸੀ। ਸਤਿਗੁਰੂ ਜੀ ਨੇ ਇਸ ਤਰ੍ਹਾਂ ਦੀ ਛਾਈ ਹੋਈ ਵਿਸ਼ਵਾਸ ਅਨੇਕਤਾ ਨੂੰ ਏਕਤਾ ਵਿਚ ਬਦਲ ਕੇ ਉਨ੍ਹਾਂ ਸਾਰਿਆਂ ਵਿਚਾਲੇ ਪਈਆਂ ਵਿਥਾਂ ਤੇ ਵਿਤਕਰੇ ਹਟਾਉਣ ਲਈ ਵਡੀ ਦ੍ਰਿੜਤਾ ਨਾਲ ਕਿਹਾ : 'ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ,' ਅਤੇ ਇਸ ਖਿਆਲ ਨੂੰ ਹੋਰ ਨਿਸਚੇ ਜਨਕ ਬਣਾਉਣ ਲਈ

ਹਿੰਦੂ ਵਿਸ਼ਵਾਸ ਵਾਲੇ ਓਮ ਦੇ ਮੁਢ ਵਿਚ '੧' ਦਾ ਹਿੰਦਸਾ ਲਗਾਕੇ ਸਰਬ ਵਿਆਪਕ ਇਕੋ ਇਕ ਹੋਂਦ '੧ਓ' (One Universal god) ਦਾ ਹੋਕਾ ਦਿਤਾ ਅਤੇ ਸਭ ਨੂੰ ਦ੍ਰਿੜ ਕਰਾਇਆ ਕਿ ਕੋਈ ਹਿੰਦੂ ਹੈ ਜਾਂ ਮੁਸਲਮਾਨ, ਸਾਰੇ ਉਸ ਇਕੋ ਸਿਰਜਨ ਹਾਰ ਦੇ ਪੈਦਾ ਕੀਤੇ ਹੋਏ ਹਨ, ਉਸ ਨੇ ਸਭ ਨੂੰ ਇਕੋ ਜੇਹਾ ਸਰੂਪ ਦਿਤਾ ਹੈ ਅਤੇ ਹਰ ਇਕ ਨੂੰ ਆਪਣੀਆਂ ਅਮੁਲ ਬਖਸ਼ਸ਼ਾਂ ਹਵਾ ਪਾਣੀ ਅਗ ਚੰਦ ਸੂਰਜ ਆਦਿ ਦਾ ਪਾਤਰ ਬਣਾਇਆ ਹੈ। ਜਨਮ ਕਰਕੇ ਕੋਈ ਵਡਾ ਛੋਟਾ ਨਹੀਂ, ਸਾਰੇ ਸਮਾਨ ਹਨ। ਆਪ ਨੇ ਕਿਹਾ :

'ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ
ਸਾ ਜਾਤਿ ਸਾ ਪਾਤ ਹੈ ਜੇਹੇ ਕਰਮ ਕਮਾਇ,'

ਹਿੰਦੂ ਵਰਣ ਵੰਡ ਬ੍ਰਹਿਮਣ ਖਤਰੀ ਆਦਿ ਦਾ ਊਚ ਨੀਚ ਵਾਲਾ ਵਿਚਾਰ ਵਿਅਰਥ ਤੇ ਫਜ਼ੂਲ ਹੈ :

'ਫਕੜ ਜਾਤੀ ਫਕੜੁ ਨਾਉ'
ਸਭਨਾ ਜੀਆ ਇਕ ਛਾਉ,

ਅਰਥਾਤ ਸਾਰੇ ਜੀਵਾਂ ਨੂੰ ਆਸਰਾ ਇਕੋ ਵਾਹਿਗੁਰੂ ਦਾ ਹੈ : ਕਿਸੇ ਦਾ ਨਾਮ ਹਿੰਦੂ ਤੇ ਕਿਸੇ ਦਾ ਮੁਸਲਮਾਨ ਜਾਂ ਕਿਸੇ ਨੂੰ ਬ੍ਰਹਿਮਣ ਤੇ ਕਿਸੇ ਨੂੰ ਸ਼ੂਦਰ ਕਹਿਣਾ ਨਿਰਾ ਫਕੜ ਤੋਲਨਾ ਹੀ ਹੈ।

ਜਿਸ ਇਕੋ ਇਕ (ਵਾਹਿਦ ਲਾਸ਼ਰੀਕ) ਵਾਹਿਗੁਰੂ ਦੀ ਹੋਂਦ ਓਹ ਸਾਰੀ ਮਨੁਖਤਾ ਨੂੰ ਦ੍ਰਿੜ ਕਰਾਉਂਦੇ ਸਨ ਓਹ 'ਘਟਿ ਅਵਘਟਿ ਰਵਿਆ ਸਭ ਥਾਈ' ਸੀ। ਓਹ ਹਿੰਦੂ ਵਿਚ ਵੀ ਸੀ ਅਤੇ ਮੁਸਲਮਾਨ ਵਿਚ ਭੀ। ਆਪ ਕਹਿੰਦੇ ਸਨ 'ਸਭ ਮਹਿ ਜੋਤਿ ਜੋਤਿ ਹੈ ਸੋਇ'। ਓਹ ਇਹ ਨਹੀਂ ਸਨ ਕਹਿੰਦੇ ਕਿ ਰਬ ਮੁਸਲਮਾਨ ਨੂੰ ਹੀ ਪਿਆਰ ਕਰਦਾ ਤੇ ਉਸਦੇ ਹੀ ਗੁਨਾਹ ਬਖਸ਼ਦਾ ਹੈ, ਨ ਹਿੰਦੂ ਬਾਰੇ ਉਨ੍ਹਾਂ ਦਾ ਇਹ ਵਿਚਾਰ ਸੀ। ਓਹ ਕਹਿੰਦੇ ਸਨ ਕਿ ਓਹ ਇਕੋ ਹੈ ਤੇ ਸਭ ਦਾ ਸਾਂਝਾ ਹੈ। ਮਨੁਖ ਭਾਵੇਂ ਕਿਸੇ ਵਿਚਾਰ ਧਾਰਾ ਨੂੰ ਅਪਨਾਉਂਦਾ ਹੋਵੇ ਜੇਕਰ ਉਸਦੇ ਕੰਮ ਚੰਗੇ ਹਨ ਤਾਂ ਹੀ ਓਹ ਉਸ ਦੇ ਦਰਬਾਰ ਵਿਚ ਪ੍ਰਵਾਣ ਹੋ ਸਕਦਾ ਹੈ। ਗੁਰੂ ਨਾਨਕ ਦਾ ਦਸਿਆ ਰਬ ਕੀਨਾ ਰਹਿਤ (ਨਿਰਵੈਰ) ਹੈ ਅਤੇ ਸਭ ਨਾਲ ਇਕ ਜੈਸਾ ਵਰਤਾਉ

ਕਰਨ ਵਾਲਾ ਹੈ । ਮਨੁਖਾਂ ਦੀ ਦਸ਼ਾ ਅੰਦਰ ਜੋ ਫਰਕ ਹੈ ਉਸਦਾ ਕਾਰਨ ਮਨੁਖ ਦੇ ਅਪਣੇ ਚੰਗੇ ਮੰਦੇ ਕੰਮ ਹਨ, ਜਿਨ੍ਹਾਂ ਦੇ ਕਰਨ ਲਈ ਰਬ ਨੇ ਉਸ ਨੂੰ ਅਜ਼ਾਦ ਬਣਾਇਆ ਅਤੇ ਜਿਨ੍ਹਾਂ ਲਈ ਮਨੁਖ ਜ਼ਿਮੇਵਾਰ ਹੈ ,

ਫਿਰ ਰਬ ਕੋਈ ਵਖਰੀ (Objective) ਹੋਂਦ ਨਹੀਂ, ਬਲਕਿ ਓਹ ਸਾਰੀ ਰਚਨਾ ਵਿਚ ਇਕ ਸਾਰ ਸਮਾਇਆ ਹੋਇਆ ਹੈ 'ਸਰਬ ਜੋਤਿ ਤੇਰੀ ਪਸਰਿ ਰਹੀ-ਜਹ ਜਹ ਦੇਖਾ ਤਹ ਨਰ ਹਰੀ' ਅਤੇ 'ਵਿਣੁ ਨਾਵੈ ਨਾਹੀ ਕ ਥਾਉ'

(2) ਆਪਸ ਵਿਚ ਪਈਆਂ ਵਿਥਾਂ ਤੇ ਵਿਤਕਰੇ ਮਿਟਾਉਣ ਲਈ ਦੂਜੀ ਗੱਲ ਜੋ ਸਤਿਗੁਰਾਂ ਨੇ ਕਹੀ ਓਹ ਇਹ ਸੀ ਕਿ ਸਭ ਦਾ ਜਨਮ ਦਾਤਾ ਬਾਪ ਇਕੋ ਸਿਰਜਨਹਾਰ ਵਾਹਿਗੁਰੂ ਹੋਣ ਕਰਕੇ ਅਸੀਂ ਸਾਰੇ ਉਸ ਇਕ ਦੇ ਪੁਤਰ ਹਾਂ ਜਿਸ ਲਈ ਸਾਰੇ ਮਨੁਖ, ਭਾਵੇਂ ਕਿਸੇ ਦੇਸ ਦੇ ਰਹਿਣ ਵਾਲੇ ਜਾਂ ਕਿਸੇ ਰੰਗ ਅਤੇ ਸ਼ਕਲ ਦੇ ਹਨ ਆਪੋ ਵਿਚ ਭਰਾ ਹਨ । ਦੇਸ ਤੇ ਰੰਗ ਦੇ ਵਿਤਕਰੇ ਮਨੁਖਾਂ ਦੇ ਆਪਣੇ ਪਾਏ ਹੋਏ ਹਨ । ਇਹ ਸਾਰੇ ਇਕੋ ਸਾਂਝੀ ਭਾਈਬੰਦੀ ਦੇ ਅੰਗ ਹਨ, ਇਨ੍ਹਾਂ ਦਾ ਰਹਿਣ ਸਹਿਣ ਇਕੋ ਟੱਬਰ ਦੇ ਜੀਆਂ ਵਾਂਙ ਇਕ ਦੂਜੇ ਦੇ ਪਰਨੇ ਹੈ । ਇਸ ਖਿਆਲ ਨੂੰ ਅਮਲੀ ਰੂਪ ਦੇਣ ਲਈ ਆਪ ਨੇ ਸੰਗਤ (Congregational Sitting) ਅਤੇ ਪੰਗਤ (Community feeding) ਦੇ ਆਸ਼ਰਮ ਅਰੰਭੇ ਜਿਥੇ 2 ਆਪ ਗਏ ਸੰਗਤਾਂ ਕਾਇਮ ਕੀਤੀਆਂ ਅਤੇ ਇਕਠੇ ਬੈਠ ਕੇ ਖਾਣ ਦੀ ਪਿਰਤ ਪਾਈ । ਇਨ੍ਹਾ ਦੋਹਾਂ ਆਸ਼ਰਮਾਂ ਸੰਗਤ ਤੇ ਪੰਗਤ ਨੂੰ ਗੁਰੂ ਘਰ ਵਿਚ ਅਜ ਵੀ ਮਹੱਤਤਾ ਪ੍ਰਾਪਤ ਹੈ । ਗੁਰੂ ਘਰ ਦੇ ਜੋੜ ਮੇਲਿਆਂ ਵਿਚ ਖਾਣਾ, ਰੰਗ, ਉਚ ਨੀਚ. ਦੇਸ ਪਰਦੇਸ ਵਾਸੀ ਅਤੇ ਕਾਲੇ ਗੋਰੇ ਇਕੋ ਸੰਗਤ ਵਿਚ ਰਲ ਬੈਠਦੇ ਹਨ ਅਤੇ ਇਕੋ ਪੰਗਤ ਵਿਚ ਰਲ ਖਾਂਦੇ ਹਨ ਅਤੇ ਇਨ੍ਹਾਂ ਆਸ਼ਰਮਾਂ ਨੂੰ ਗੁਰੂ ਕੀ ਸੰਗਤ ਤੇ ਗੁਰੂ ਕਾ ਲੰਗਰ ਕਿਹਾ ਜਾਂਦਾ ਹੈ ।

(3) ਭਾਈ ਬੰਦੀ (Brother hood) ਦੇ ਵਿਚਾਰ ਹੋਰ ਵਧੇਰੇ ਮਹੱਤਵ ਪੂਰਨ ਬਨਾਉਣ ਲਈ ਸਤਿਗੁਰੂ ਜੀ ਨੇ ਪਰਮੇਸ਼ਵਰ ਦੀ ਆਰਾਧਨਾਂ ਨੂੰ ਭੀ ਸੰਗਤੀ ਰੂਪ ਦਿਤਾ । ਆਪ ਦੀਆਂ ਸੰਗਤਾਂ ਨਿਰੇ ਸਮਾਜਕ ਇਕੱਠ ਨਹੀਂ ਸਨ ਬਲਕਿ ਪ੍ਰਭੂ ਪ੍ਰਾਪਤੀ ਅਤੇ ਧਰਮ ਵਾਲੇ ਜੀਵਨ ਦੇ ਸੋਮੇਂ ਤੇ ਕੇਂਦਰ ਭੀ ਸੰਗਤਾਂ ਹੀ ਸਨ । ਹਿੰਦੂ ਵਿਚਾਰ ਧਾਰਾ ਪ੍ਰਭੂ ਪ੍ਰਾਪਤੀ ਲਈ ਵਿਅਕਤੀਗਤ ਸਾਧਨ ਨੂੰ ਹੀ ਮਹੱਤਤਾ ਦੇਂਦੀ

ਸੀ । ਹਰ ਮਨੁਖ ਨਿਜੀ ਤੌਰ ਆਪਣੇ ਇਸ਼ਟ ਦੀ ਆਰਾਧਨਾ ਕਰਦਾ ਸੀ, ਇਸ਼ਟ ਭੀ ਆਪੋ ਆਪ ਸਨ ਇਸ ਲਈ ਸੰਗਤੀ ਆਰਾਧਨਾ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ । ਹਰ ਕੋਈ ਆਪਣਾ ਜੀਵਨ ਇਸ਼ਟ ਪ੍ਰਾਇਣ ਕਰਨ ਲਈ ਇਕਾਂਤ ਭਾਲਦਾ, ਅਤੇ ਘਰ ਬਾਰ ਤੇ ਹੋਰ ਸਮਾਜਕ ਸਥਾਨ ਛਡ ਕੇ ਜੰਗਲਾਂ ਤੇ ਪਹਾੜਾਂ ਦੀਆਂ ਗੁਫਾਂ ਦੀ ਇਕੱਲ ਵਿਚ ਵਾਸਾ ਕਰਦਾ । ਸਿਧ ਤੇ ਜੋਗੀ ਲੋਕ ਇਸੇ ਲਈ ਘਰ ਬਾਰ ਛਡ ਜਾਂਦੇ । ਇਹ ਵਿਚਾਰ ਲੋਕਾਂ ਵਿਚ ਏਨਾਂ ਸਤਕ ਇਆ ਗਿਆ ਹੋਇਆ ਸੀ ਕਿ ਘਰ ਬਾਰ ਛਡ ਜਾਣ ਵਾਲਾ ਹਰ ਮਨੁਖ ਭਾਵੇਂ ਉਹ ਕੋਈ ਵਿਸ਼ੇਸ਼ ਗੁਣ ਨ ਭੀ ਰਖਦਾ ਹੁੰਦਾ ਆਮ ਜਨਤਾ ਦੇ ਸਤਕਾਰ ਦਾ ਪਾਤਰ ਹੋ ਜਾਂਦਾ, ਜਿਸ ਗੱਲ ਨੇ ਲੋਕਾਂ ਵਿਚ ਅਜੇਹੇ ਨਾਮ ਧ੍ਰੀਕ ਸਾਧਾਂ ਸੰਤਾਂ ਦੀ ਮਾਨ ਪਰਤਿਸ਼ਠਾ ਵਧਾ ਦਿੱਤੀ ਹੋਈ ਸੀ ।

ਸਤਿਗੁਰੂ ਜੀ ਨੇ ਸੰਗਤ ਵਿਚ ਜੁੜ ਕੇ ਹਰੀ ਜਸ ਗਾਉਣ (ਕੀਰਤਨ) ਅਤੇ 'ਵਡਿਆਈ ਵੀਚਾਰ' ਦੁਆਰਾ ਵਾਹਿਗੁਰੂ ਵਿਚ ਲਿਵਲੀਨ ਹੋਣ ਨੂੰ ਪ੍ਰਭੂ ਪ੍ਰਾਪਤੀ ਦਾ ਮੁਖ ਸਾਧਨ ਦਸਿਆ. ਬਲਕਿ ਵਡੀ ਦ੍ਰਿੜਤਾ ਨਾਲ ਕਿਹਾ ਕਿ ਪ੍ਰਭੂ ਵਸਦਾ ਹੀ ਸੰਗਤ ਵਿਚ ਹੈ, ਇਸ ਲਈ ਸੰਗਤ ਵਿਚ ਜੁੜਨਾ ਅਤੇ ਉਥੇ ਜੁੜੇ ਮਨੁਖਾਂ ਦੀ ਸੇਵਾ ਕਰਨਾ ਪ੍ਰਭੂ ਨੂੰ ਖੁਸ਼ ਕਰਨ ਦਾ ਅਸਲ ਰਸਤਾ ਹੈ ।

(4) ਹਰ ਮਨੁਖ ਲਈ ਪਹਿਲੀ ਸੰਗਤ ਉਸ ਦੇ ਟੱਬਰ ਦੇ ਆਪਣੇ ਜੀਅ ਹਨ । ਜੋ ਮਨੁਖ ਇਹ ਸੰਗਤ ਤੋਂ ਭਜ ਜਾਣਾ ਚਾਹੁੰਦਾ ਹੈ, ਉਹ ਹੋਰ ਕਿਸੇ ਸੰਗਤ ਵਿਚ ਕਿਵੇਂ ਜੁੜੇਗਾ ? ਸਮੇਂ ਦੀਆਂ ਪਰਚੱਲਤ ਵਿਚਾਰਧਾਰਾਂ ਭਾਵੇਂ ਉਹ ਹਿੰਦੂ ਮਤ ਦੀਆਂ ਵਖ ਵਖ ਸ਼੍ਰੇਣੀਆਂ ਸਨ, ਭਾਵੇਂ ਸੂਫੀ ਮੁਸਲਮਾਨ ਜਾਂ ਭਗਤੀ ਲਹਿਰ ਤੇ ਭਾਵੇਂ ਗੋਰਖ ਮਤੀ ਜੋਗੀ, ਹਰ ਇਕ ਇਸ ਵਿਚਾਰ ਦਾ ਅਨੁਯਾਈ ਸੀ ਕਿ ਆਪਣੇ ਇਸ਼ਟ ਨੂੰ ਮਿਲਣ ਤਥਾ ਮੁਕਤਿ ਪ੍ਰਾਪਤੀ ਲਈ ਘਰ ਬਾਰ ਦਾ ਤਿਆਗ ਜ਼ਰੂਰੀ ਹੈ । ਸੰਸਾਰ ਅਤੇ ਇਸ ਦੇ ਪਦਾਰਥ ਨਾਸਵੰਤ ਹਨ । ਇਨ੍ਹਾਂ ਦੀ ਮ੍ਰਿਗ ਤ੍ਰਿਸ਼ਨਾਂ ਦੇ ਜਲ ਵਾਲੀ ਲਾਲਸਾ ਏਨੀ ਜ਼ਬਰਦਸਤ ਹੈ ਕਿ ਇਨ੍ਹਾਂ ਵਿਚ ਰਹਿ ਕੇ ਮਨੁਖ ਆਪਣੇ ਇਸ਼ਟ ਦੀ ਆਰਾਧਨਾ ਨਹੀਂ ਕਰ ਸਕਦਾ, ਇਸ ਲਈ ਮੁਕਤਿ ਪ੍ਰਾਪਤੀ ਲਈ ਗ੍ਰਹਿਸਥ ਅਤੇ ਇਸਤਰੀ ਦਾ ਤਿਆਗ ਅਤਿਅੰਤ ਜ਼ਰੂਰੀ ਹੈ । ਅਜੇਹੇ ਵਿਚਾਰਾਂ ਦੇ ਪ੍ਰਭਾਵ ਸਦਕਾ ਹੀ ਸੀ ਕਿ ਜਦੋਂ ਸਤਿਗੁਰੂ ਨਾਨਕ ਦੇਵ ਜੀ ਸ਼ੇਖ ਬ੍ਰਹਮ-ਫਰੀਦ ਸਾਨੀ-ਨੂੰ ਪਾਕਪਟਨ ਵਿਚ ਮਿਲੇ ਤਾਂ ਜੋ ਸੂਚਨਾ ਉਸ ਨੇ ਗੁਰੂ ਜੀ ਨੂੰ ਦਿਤੀ ਉਹ

ਜਨਮ ਸਾਖੀ ਦੇ ਸ਼ਬਦਾਂ ਵਿਚ ਇਸ ਪ੍ਰਕਾਰ ਸੀ :

'ਅਕੈ ਤਾ ਲੋੜ ਮੁਕਦਮੀ ਅਕੈ ਤਾ ਅਲਹੁ ਲੋੜ
ਦੋਹੀਂ ਬੇੜੀਂ ਨ ਲਤ ਧਰ ਮਤ ਵੰਞਹੁ ਵਖਰ ਬੋੜ'

ਗੁਰੂ ਜੀ ਨੇ ਇਸ ਦਾ ਉਤਰ ਦਿਤਾ :

'ਦੋਹੀਂ ਬੇੜੀਂ ਲਤ ਧਰ ਦੋਹੀਂ ਵਖਰ ਚਾੜ,
ਕੋਈ ਬੇੜੀ ਡੁਬਸੀ, ਕੋਈ ਲੰਘੇ ਪਾਰ'

ਸ਼ੇਖ ਬ੍ਰਹਮ ਨੇ ਫਿਰ ਕਿਹਾ :

ਫਰੀਦਾ ਚੂੜੇਲੀ ਸਿਉਂ ਰਤਿਆਂ ਦੁਨੀਆਂ ਕੂੜਾ ਹੇਤ
ਹੇ ਨਾਨਕ ਅਖੀਂ ਵੇਖਦਿਆਂ ਉਜੜ ਵੰਵੈ ਖੇਤ

ਜਿਸ ਦਾ ਉਤਰ ਸਤਿਗੁਰਾਂ ਦਿਤਾ :

ਫਰੀਦਾ ਧੁਰਹੁੰ ਧੁਰਹੁੰ ਹੁੰਦਾ ਆਇਆ ਚੜੇਲੀ ਸਿਉਂ ਹੇਤ,
ਨਾਨਕ ਖੇਤ ਨ ਉਜੜੇ ਜੇ ਰਾਖਾ ਰਹੇ ਸੁਚੇਤ ।

ਜਦੋਂ ਸਤਿਗੁਰੂ ਜੀ ਦਾ ਗੋਰਖ ਮਤੀ ਸਿਧਾਂ ਨਾਲ ਵਿਚਾਰ ਵਟਾਂਦਰਾ ਹੋਇਆ ਤਾਂ ਉਨ੍ਹਾਂ ਭੀ ਆਪ ਤੇ ਅਜੇਹਾ ਪ੍ਰਸ਼ਨ ਹੀ ਕੀਤਾ ਸੀ, ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਉਨ੍ਹਾ ਆਪ ਨੂੰ ਪੁਛਿਆ ਸੀ ਕਿ ਤੁਸਾਂ ਦੁਧ ਵਿਚ ਕਾਂਜੀ ਕਿਉਂ ਪਾ ਦਿਤੀ ਹੈ । ਜਿਸ ਦਾ ਭਾਵ ਸੀ ਕਿ ਈਸ਼ਵਰੀ ਭਗਤੀ ਅਤੇ ਦੁਨੀਆਂ ਦਾਰੀ ਜੀਵਨ ਦਾ ਆਪੋ ਵਿਚ ਮੇਲ ਸੰਭਵ ਨਹੀਂ । ਪ੍ਰਭੂ ਭਗਤੀ ਅੰਦਰ ਇਸਤਰੀ, ਬਚਿਆਂ ਅਤੇ ਪਦਾਰਥ ਦਾ ਮੋਹ ਦੁਧ ਵਿਚ ਕਾਂਜੀ ਦੀ ਨਿਆਈਂ ਹੈ ਜੋ ਦੁਧ ਨੂੰ ਭੀ ਫਿਟਾ ਦੇਂਦੀ ਹੈ । ਸਤਿਗੁਰੂ ਜੀ ਨੇ ਜੋਗੀਆਂ ਪ੍ਰਤੀ ਉਤਰ ਵਿਚ ਕਿਹਾ ਸੀ :

'ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ'

ਅਰਥਾਤ ਮੋਹ ਮਾਇਆ ਦੀ ਕਾਲਖ ਵਿਚ ਰਹਿੰਦੇ ਹੋਏ ਇਸ ਤੋਂ ਨਿਰਲੇਪ ਰਹੀਏ ਤਾਂ ਹੀ ਜੋਗ ਦੀ ਅਸਲ ਜੁਗਤੀ ਪਾਈ ਸਮਝਣੀ ਚਾਹੀਦੀ ਹੈ । ਇਸ ਨੂੰ ਹੋਰ ਸਪਸ਼ਟ ਕਰਨ ਲਈ ਗੁਰੂ ਜੀ ਨੇ ਦੋ ਮਿਸਾਲਾਂ ਦੇ ਕੇ ਉਹਨਾਂ ਨੂੰ ਸਮਝਾਇਆ ਸੀ ਕਿ ਜਿਸ ਤਰ੍ਹਾਂ ਕੰਵਲ ਪਾਣੀ ਵਿਚ ਰਹਿੰਦਾ ਹੋਇਆ ਪਾਣੀ ਤੋਂ ਨਿਰਲੇਪ ਰਹਿੰਦਾ ਹੈ ਜਾਂ ਜਿਸ ਤਰ੍ਹਾਂ ਮੁਰਗਾਈ ਪਾਣੀ ਵਿਚ ਤਰਦੀ ਹੋਈ ਭੀ ਭਿਜਦੀ ਨਹੀਂ ਇਉਂ ਹੀ ਮਨੁਖ ਗ੍ਰਿਹਸਥ ਦੇ ਸਾਰੇ ਧੰਧੇ ਨਿਜਿਠਦਾ ਹੋਇਆ ਆਪਣੀ ਸੁਰਤ ਨੂੰ ਵਾਹਿਗੁਰੂ ਵਿਚ ਜੋੜ ਕੇ ਰਖੇ ਤੇ ਪਦਾਰਥਾਂ ਦੇ ਪਿਆਰ ਵਿਚ ਖਚਤ ਨਾ ਹੋਵੇ :

'ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ'

ਗਰ ਬਾਰੀ ਜੀਵਨ ਅੰਦਰ ਪ੍ਰਭੂ ਪ੍ਰਾਪਤੀ ਦੇ ਰਾਹ ਵਿਚ ਜੋ ਅਓਖ ਸ਼ੇਖ ਬ੍ਰਹਮ ਨੂੰ, ਸਿਧ ਜੋਗੀਆਂ ਨੂੰ ਅਤੇ ਸਮੇਂ ਦੇ ਹੋਰ ਧਰਮ ਸੰਚਾਲਕਾਂ ਨੂੰ ਪ੍ਰਤੀਤ ਹੁੰਦਾ ਸੀ ਉਸ ਦਾ ਹੱਲ ਸਤਿਗੁਰਾਂ ਨੇ ਸਤਿ-ਸੰਗਤ ਅਤੇ ਹਰੀ ਕੀਰਤਨ ਵਿਚ ਲਭਿਆ ਸੀ। ਮਨੁਖ ਦੇ ਸਤਿਸੰਗੀ ਜੀਵਨ ਦਾ ਮੁਢ ਉਸ ਦੇ ਆਪਣੇ ਟੱਬਰ ਤੋਂ ਹੀ ਬਝਦਾ ਹੈ। ਸੰਗਤ ਵਿਚ ਗਾਇਆ ਹਰੀ ਜਸ ਅਤੇ ਕੀਤਾ ਹਰੀ ਦੀਆਂ ਵਡਿਆਈਆਂ ਦਾ ਵਿਚਾਰ ਮਨੁਖ ਦੀ ਸੁਰਤ ਨੂੰ ਵਾਹਿਗੁਰੂ ਵਿਚ ਜੋੜਦਾ ਅਤੇ ਸੰਸਾਰੀ ਮੋਹ ਮਮਤਾ ਤੋਂ ਨਿਰਲੇਪ ਕਰਦਾ ਹੈ। ਇਸ ਦਾ ਅਮਲੀ ਸਬੂਤ ਦੇਣ ਲਈ ਸਤਿਗੁਰੂ ਜੀ ਨੇ ਪੂਰਨ ਗ੍ਰਹਿਸਥੀ ਜੀਵਨ ਬਤੀਤ ਕੀਤਾ। ਅਠਾਈ ਸਾਲ ਦੇ ਮੁਢਲੇ ਗ੍ਰਹਸਥੀ ਜੀਵਨ ਪਿਛੋਂ ਜਦੋਂ ਆਪ ਨੇ ਆਪਣਾ ਸੰਦੇਸ਼ ਦੇਣ ਲਈ ਦੇਸ਼ ਪਰਦੇਸਾਂ ਦਾ ਰਟਨ ਕੀਤਾ, ਤਦ ਭੀ ਹਰ ਉਦਾਸੀ ਪਿਛੋਂ ਆਪ ਆਪਣੇ ਪ੍ਰਵਾਰ ਵਿਚ ਆ ਕੇ ਟਿਕਦੇ ਰਹੇ। ਜਦੋਂ ਆਪ ਪ੍ਰਦੇਸ ਯਾਤਰਾ ਤੋਂ ਵੇਹਲੇ ਹੋਏ ਤਾਂ ਕਰਤਾਰਪੁਰ ਵਿਚ ਲਗਾਤਾਰ ਪੰਦਰਾਂ ਸਾਲ ਗ੍ਰਹਿਸਥੀ ਜੀਵਨ ਬਿਤਾਇਆ ਇਸ ਸਮੇਂ ਆਪ ਦਾ ਪ੍ਰਵਾਰ ਇਸਤਰੀ ਬਚੇ ਆਪ ਦੇ ਪਾਸ ਰਹੇ। ਆਪ ਨੇ ਇਥੇ ਖ਼ੇਤੀ ਦਾ ਕੰਮ ਅਰੰਭਿਆ ਅਤੇ ਆਪਣੀ ਘਾਲ ਕਮਾਈ ਤੋਂ ਹੋਈ ਪੈਦਾਵਾਰ ਨੂੰ ਆਪਣੇ ਪ੍ਰਵਾਰ ਅਤੇ ਆਏ ਗਏ ਸਾਧ ਸੰਤ ਤੇ ਸਿਖ ਸੰਗਤਾਂ ਨਾਲ ਰਲ ਵੰਡਿਆ। ਆਪ ਦਾ ਕਰਤਾਰਪੁਰ ਅੰਦਰ ਚਲਾਇਆ ਪਹਿਲਾ ਲੰਗਰ ਸੀ ਜਿਸ ਤੋਂ ਗੁਰੂ ਕੇ ਲੰਗਰ ਦੀ ਪਿਰਤ ਪਈ ਅਤੇ ਸਿਖ ਸੰਗਤ ਅਤੇ ਪੰਗਤ ਦਾ ਮੁਢ ਬਝਾ।

(੫) ਗ੍ਰਹਿਸਥੀ ਦੇ ਤਿਆਗ ਅਤੇ ਦੁਨੀਆਵੀ ਧੰਧਿਆਂ ਵਲੋਂ ਬੇ ਲਾਗ ਹੋਣ ਪਿਛੇ ਇਕ ਦਲੀਲ ਇਹ ਦਿਤੀ ਜਾਂਦੀ ਸੀ ਕਿ ਦੁਨੀਆਵੀ ਪਦਾਰਥ ਤੇ ਇਨ੍ਹਾਂ ਦੇ ਭੋਗ ਖਿਨ ਭੰਗਰ ਹਨ, ਇਸ ਲਈ ਇਨ੍ਹਾਂ ਦਾ ਤਿਆਗ ਅਤੇ ਮਨੁਖੀ ਖਾਹਸ਼ਾ ਨੂੰ ਮਾਰ ਦੇਣਾ ਹੀ ਆਤਮਕ ਉਚਤਾ ਪ੍ਰਾਪਤੀ ਦਾ ਅਸਲ ਰਸਤਾ ਹੈ। ਖਾਹਸ਼ਾਂ ਨੂੰ ਮਾਰਨ ਲਈ ਕਈ ਤਰ੍ਹਾਂ ਦੀਆਂ ਸਰੀਰਕ ਕਿਰਿਆ ਕੀਤੀਆਂ ਜਾਂਦੀਆਂ ਯਥਾ ਜੋਗ ਅਭਿਆਸ, ਆਸਨ, ਨਿਉਲੀ ਕਰਮ, ਤੀਰਥ ਗਵਨ ਤੇ ਇਸ਼ਨਾਨ, ਵਰਤ ਤੇ ਨੇਮ ਨਿਬਾਹੁਣੇ, ਸਰੀਰ ਨੂੰ ਪਾਣੀ ਜਾਂ ਬਰਫ ਵਿਚ ਖੜਾ ਰਖ ਕੇ ਜਾਂ ਚਾਰੇ ਪਾਸੇ ਧੂਣੀਆਂ ਧੁਮਾ ਕੇ ਸਾਧਨਾ, ਨੰਗੇ ਪੈਰੀਂ ਧਰਤੀ ਦਾ ਰਟਨ, ਭੁਖੇ ਰਹਿਣਾ ਅਤੇ ਕਲਵਤਰ ਹੇਠ

ਸਰੀਰ ਨੂੰ ਦੋ ਫਾੜ ਕਰਾਉਣਾ ।

ਸਮੇਂ ਦੀ ਵਿਚਾਰਧਾਰਾ, ਭਾਵੇਂ ਉਹ ਹਿੰਦੂ ਭਗਤੀ ਲਹਿਰ ਦੇ ਰੂਪ ਵਿਚ ਸਾਮ੍ਹਣੇ ਆਈ, ਅਤੇ ਭਾਵੇਂ ਸੂਫੀ ਮੁਸਲਮਾਨਾਂ ਜਾਂ ਗੋਰਖ ਮਤ ਦੇ ਯੋਗੀਆਂ ਰਾਹੀਂ, ਇਸ ਗੱਲ ਤੇ ਜ਼ੋਰ ਦੇਂਦੀ ਸੀ ਕਿ ਸੰਸਾਰ ਨਾਸਵੰਤ ਹੈ ਅਤੇ ਮਨੁਖਾ ਜਨਮ ਦੁਖਾ ਦਾ ਘਰ ਹੈ ਇਸ ਤੋਂ ਬਚਨਾ ਹੀ ਠੀਕ ਹੈ, ਇਸੇ ਖਿਆਲ ਦੇ ਪ੍ਰਭਾਵ ਹੇਠ ਫਰੀਦ ਜੀ ਨੇ ਕਿਹਾ ਸੀ :

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ,
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ।

'ਚੰਗਾ ਹੁੰਦਾ ਜੇ ਕਰ ਮੇਰੀ ਮਾ ਜਨਮ ਸਮੇਂ ਨਾੜੂਆਂ ਕੱਟਣ ਦੀ ਬਜਾਏ ਮੇਰਾ ਗਲਾ ਕਟ ਦੇਂਦੀ ਤਾਂ ਮੈਨੂੰ ਦੁਨਿਆਵੀ ਧਧਿਆਂ ਦਾ ਦੁਖ ਤਾਂ ਨ ਹੁੰਦਾ, ਇਸੇ ਆਧਾਰ ਤੇ ਫਰੀਦ ਨੇ ਦੁਨਿਆਵੀ ਪਦਾਰਥਾਂ ਤੋਂ ਦੂਰ ਰਹਿਣ ਦੀ ਸੂਚਨਾ ਦੇਂਦੇ ਹੋਏ ਕਿਹਾ ਕਿ ਮਿਤਰਾਂ, ਇਨ੍ਹਾਂ ਨੂੰ ਹਥ ਨ ਲਾਵੀਂ, ਵਰਨਾ ਹੱਥ ਸੜ ਜਾਵੇਗਾ :

'ਹਥ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ'

ਇਸੇ ਤਰ੍ਹਾਂ ਹੀ ਕਬੀਰ ਜੀ ਨੇ ਮਨੁਖਾ ਦੇਹ ਦਾ ਚਿਤਰ ਖਿਚਿਆ

'ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ,
ਦਿਵਸ ਚਾਰਿ ਕੋ ਪੇਖਨਾ ਅੰਤ ਖੇਹ ਕੀ ਖੇਹ'

ਅਤੇ ਸਿਧਾਂ ਨੇ ਸੰਸਾਰ ਨੂੰ ਅਥਾਹ ਨ ਤਰਿਆ ਜਾਣ ਵਾਲਾ ਸਮੁੰਦਰ ਦਸ ਕੇ ਇਸ ਤੋਂ ਪਾਰ ਹੋਣ ਦੀ ਬਿਧ ਪੁਛੀ :

'ਦੁਨੀਆ ਸਾਗਰੁ ਦੁਤਰੁ ਕਹੀਐ ਕਿਉਂ ਕਰਿ ਪਾਈਐ ਪਾਰੋ'

ਇਹ ਸਾਰੀ ਵਿਚਾਰ ਦੁਨੀਆਂ ਤੋਂ ਉਪਰਾਮਤਾ ਵਾਲੀ ਸੀ । ਦੁਖਾਂ ਤੋਂ ਛੁਟਕਾਰੇ ਦਾ ਇਕੋ ਇਕ ਰਾਹ ਦੁਨੀਆ ਤੋਂ ਭਜ ਜਾਣ ਵਿਚ ਵੇਖਿਆ ਜਾਂਦਾ ਸੀ, ਇਸ ਲਈ ਧਾਰਮਕ ਬਿਰਤੀ ਰਖਣ ਵਾਲੇ ਲੋਕ ਘਰ ਬਾਰ ਛਡ ਜੰਗਲਾਂ ਪਹਾੜਾਂ ਵਿਚ ਵਸੋਂ ਤੋਂ ਦੂਰ ਜਾ ਰਹਿੰਦੇ ।

ਗੁਰੂ ਨਾਨਕ ਵਿਚਾਰ ਅਨੁਸਾਰ ਇਹ ਸੰਸਾਰ ਸਚੇ ਸਿਰਜਨਹਾਰ ਦਾ ਆਪਣਾ ਨਿਵਾਸ ਅਸਥਾਨ ਹੈ, ਜਿਸ ਵਿਚ ਆਸਨ ਲਗਾ ਕੇ ਉਹ ਸਾਰੀ ਰਚਨਾ ਨੂੰ ਦੇਖ 2 ਖੁਸ਼ ਹੁੰਦਾ ਹੈ ।

'ਕਰਿ ਆਸਣੁ ਡਿਠੋ ਚਾਇ'

ਮਨੁਖਾ ਜਨਮ ਦੀ ਪ੍ਰਾਪਤੀ ਨੂੰ ਭੀ ਸਤਿਗੁਰੂ ਇਕ ਬਹੁਤ ਚੰਗੇ ਭਾਗਾਂ ਦੀ ਗੱਲ ਸਮਝਦੇ ਹਨ। ਨਾ ਉਨ੍ਹਾਂ ਦੇ ਖਿਆਲ ਵਿਚ ਇਹ ਦੁਖਾਂ ਦਾ ਘਰ ਹੀ ਹੈ ਕਿ ਇਸ ਤੋਂ ਭਜਿਆ ਜਾਏ ਜਾਂ ਇਸ ਨੂੰ ਵਾਧੂ ਦੇ ਕਰਮ ਕਾਂਡਾਂ ਵਿਚ ਲਗਾਕੇ ਪੀੜਤ ਤੇ ਨਾਸ ਕੀਤਾ ਜਾਏ। ਇਸ ਨੂੰ ਹਿਸ ਰਹਿਤ ਤੇ ਨਕਾਰਾ ਕਰਨਾ ਮੂਰਖ ਪੁਣਾ ਹੈ : ਸਗੋਂ ਇਸ ਦੀ ਹਰ ਭਾਵ ਰਖਿਆ ਕਰਦੇ ਹੋਏ ਇਸ ਨੂੰ ਨਰੋਆ ਅਤੇ ਕਿਰਤ ਕਰਨ ਦੇ ਯੋਗ ਬਨਾਉਣਾ ਮਨੁਖ ਦਾ ਪਰਮ ਧਰਮ ਹੈ ਤਾਂ ਕਿ ਇਹ ਪਰਉਪਕਾਰ ਸੇਵਾ, ਸਿਮਰਨ ਅਤੇ ਨੇਕ ਘਾਲ ਕਮਾਈ ਕਰਨ ਵਾਲਾ ਹੋਵੇ। ਇਹ ਜੀਵਨ ਦੀ ਅਸਲ ਜੁਗਤਿ ਪਛਾਣੇ ਅਤੇ ਅਪਨਾਵੇ :

'ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਓ'

ਇਹ ਜੁਗਤੀ ਅਜੇਹੀ ਹੈ ਕਿ ਇਸ ਨੂੰ ਅਪਨਾਅ ਕੇ ਮਨੁਖ ਹਸਦਾ ਖੇਡਦਾ ਖਾਂਦਾ ਪਹਿਨਦਾ ਜੀਵਨ ਮੁਕਤ ਹੋ ਜਾਂਦਾ ਹੈ। ਸਤਿਗੁਰੂ ਇਸ ਜੀਵਨ ਜੁਗਤ ਦੇ ਤਿੰਨ ਵਿਸ਼ੇਸ਼ ਅੰਗ 'ਸਤ' 'ਸੰਤੋਖ' ਅਤੇ 'ਗਿਆਨ' ਦਸਦੇ ਹਨ। ਇਹ ਸਚ ਨੂੰ ਜੀਵਨ ਦਾ ਆਧਾਰ ਬਣਾਵੇ, ਕੋਈ ਅਜੇਹੀ ਗੱਲ ਜੋ ਸਚ ਨਹੀਂ, ਇਹ ਨਾ ਕਰੇ। ਇਹ ਸੰਤੋਖ ਬਿਰਤੀ ਅਰਥਾਤ ਪਰਵਿਰਤ ਅਤੇ ਨਿਰਵਿਰਤ ਦਾ ਸੰਤੁਲਨ (Balance) ਕਾਇਮ ਰਖਣ ਵਾਲਾ ਹੋਵੇ ਅਥਵਾ ਸੰਸਾਰ ਤੋਂ ਉਪਰਾਮ ਨ ਹੋਵੇ ਪਰ ਇਸ ਵਿਚ ਖਚੱਤ ਭੀ ਨ ਹੋਵੇ। ਪਰਵਿਰਤ (ਪਦਾਰਥਾਂ ਦੀ ਵਰਤੋਂ) ਅਤੇ ਨਿਰਵਿਰਤ (ਪਦਾਰਥਾਂ ਦਾ ਤਿਆਗ) ਜੀਵਨ ਦੇ ਦੋ ਸਿਖਰ (Extremes) ਹਨ। ਇਨ੍ਹਾਂ ਦੇ ਵਿਚਾਲੇ ਧਰਮ ਰਾਹਬਰ (ਰਸਤਾ ਵਿਖਾਉਣ ਵਾਲਾ ਹੈ ਜੋ ਦੋਨਾਂ ਨੂੰ ਸੰਜਮ ਅੰਦਰ ਰਖ ਕੇ ਦੋਹਾਂ ਦਾ ਸੰਤੁਲਨ ਕਾਇਮ ਰਖਣ ਦਾ ਕੰਮ ਕਰਦਾ ਹੈ :

'ਪਰਵਿਰਤਿ ਨਿਰਵਿਰਤ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ'

ਜੀਵਨ ਦੀ ਜੁਗਤੀ ਦਾ ਤੀਜਾ ਵਿਸ਼ੇਸ਼ ਅੰਗ ਗਿਆਨ ਜਾਂ ਵਿਚਾਰ ਹੈ, ਮਨੁਖ ਵੇਖਾ ਵੇਖੀ ਅੰਨ੍ਹੇ ਵਾਹ ਕੋਈ ਗੱਲ ਨਾ ਕਰੇ ਸਗੋਂ ਸਚ ਤੇ ਝੂਠ ਦੇ ਪਰਖਨ ਵਾਲੀ ਬਿਬੇਕ ਵਿਚਾਰ ਤੋਂ ਕੰਮ ਲਵੇ। ਇਸ ਤਰਾਂ ਸਤ ਸੰਤਖ ਤੇ ਵਿਚਾਰ ਅਧੀਨ ਬਣੀ ਜੁਗਤਿ, ਜੀਵਨ ਨੂੰ ਦੁਖਾਂ ਦਾ ਘਰ ਨਹੀਂ ਬਨਣ ਦੇਵੇਗੀ। ਸਤਿਗੁਰ ਜੀ ਦੇ ਖਿਆਲ ਅਨੁਸਾਰ ਸੰਸਾਰ ਇਕ 'ਭੂਮ ਰੰਗਾਵਲੀ' ਹੈ ਜਿਸ ਦੇ ਅੰਦਰ ਕੰਚਨ ਵਰਗੀ ਮਨੁਖ

ਦੇਹ ਅਤੇ 'ਉਮਰ ਸੁਵੰਨੜੀ' ਮਿਲੀ ਹੈ। ਇਸ ਨੂੰ ਅਜਾਈਂ ਤਪਾਂ ਹਠਾਂ ਵਿਚ ਗਵਾਉਂਣ ਦੀ ਲੋੜ ਨਹੀਂ, ਬਲਕਿ ਸੋਹਣੀ ਜੀਵਨ ਜੁਗਤ ਦੁਆਰਾ ਇਸ ਦਾ ਪੂਰਾ ਲਾਭ ਲੈਣਾ ਚਾਹੀਦਾ ਹੈ। ਭਾਵੇਂ ਇਹ ਇਕ ਅਜੇਹਾ ਅਵਸਰ ਹੈ ਜਿਸ ਵਿਚ ਮਨੁਖ ਆਪਣੇ ਆਉਂਣ ਵਾਲੇ ਸਮੇਂ ਲਈ ਭੀ ਕੁਝ ਤੋਸਾ ਇਕੱਠਾ ਕਰ ਸਕਦਾ ਹੈ ਪਰ ਇਸ ਨੂੰ ਆਪਣਾ ਵਰਤਮਾਨ ਸੋਹਣਾ ਤੇ ਸੁਖੀ ਬਣਾਉਂਣ ਦੇ ਖਿਆਲ ਨੂੰ ਭੁੱਲ ਨਹੀਂ ਜਾਣਾ ਚਾਹੀਦਾ। ਇਸ ਖਿਆਲ ਨੂੰ ਮੁਖ ਰਖਦੇ ਹੋਏ ਹੀ ਸਤਿਗੁਰੂ ਜੀ ਨੇ ਮਨੁੱਖ ਨੂੰ ਬ੍ਰਹਮਣੀ ਰਸਮਾਂ ਰੀਤਾਂ ਦੇ ਗੋਰਖ-ਧੰਧਿਆਂ ਅਤੇ ਮੁਲਾਣਿਆਂ ਦੀਆਂ ਸ਼ਰਹ ਸ਼ਰੀਅਤ ਦੀਆਂ ਉਲਝਨਾਂ ਨੂੰ ਛੱਡ ਕੇ ਸਿਧਾ ਪਧਰਾ ਧਰਮ ਦੀ ਕਿਰਤ ਕਮਾਈ ਅਤੇ ਸਚੀ ਜੁਗਤ ਵਾਲਾ ਸੰਤੋਖੀ ਗ੍ਰਿਹਸਥੀ ਜੀਵਨ ਬਿਤਾਉਣ ਦਾ ਰਾਹ ਦਸਿਆ।

(6) ਜਿਸ ਕ੍ਰਾਂਤੀਕਾਰ ਅੰਦੋਲਨ ਦੀ ਸਤਿਗੁਰੂ ਨਾਨਕ ਦੇਵ ਜੀ ਨੇ ਨੀਂਹ ਧਰੀ ਸੀ, ਉਸ ਵਿਚ ਸ਼ਾਮਲ ਹੋਣ ਵਾਲੇ ਹਰ ਮਨੁਖ ਲਈ ਜ਼ਰੂਰੀ ਸੀ ਕਿ ਉਹ ਘਾਲ ਕਮਾਈ ਕਰੇ ਅਤੇ ਜੋ ਕਮਾਈ ਉਸ ਕੀਤੀ ਹੈ ਉਸ ਨੂੰ ਹੋਰ ਲੋੜਵੰਦਾਂ ਨਾਲ ਸਾਂਝਾ ਕਰੇ। ਆਪ ਨੇ ਫਰਮਾਇਆ :

'ਘਾਲਿ ਖਾਇ ਕਿਛੁ ਹਥਹੁ ਦੇਹਿ
ਨਾਨਕ ਰਾਹੁ ਪਛਾਣਹਿ ਸੇਇ'

ਮਨੁਖ ਕਿਸੇ ਦੂਜੇ ਦੇ ਪਰਨੇ ਕਦੀ ਨਾ ਰਹੇ, ਸਗੋਂ ਆਪਣੀ ਹਥੀਂ ਧਰਮ ਦੀ ਕਿਰਤ (ਨੇਕ ਕਮਾਈ) ਕਰੇ ਅਤੇ ਉਸ ਵਿਚੋਂ ਨਾ ਕੇਵਲ ਆਪਣਾ ਪੇਟ ਪਾਲੇ ਸਗੋਂ ਹੋਰਨਾਂ ਦੀ ਲੋੜ ਭੀ ਪੂਰੀ ਕਰੇ। ਅਜੇਹਾ ਕਹਨ ਵਾਲਾ ਮਨੁਖ ਹੀ ਜੀਵਨ ਦੀ ਸਹੀ ਜੁਗਤ ਜਾਣ ਸਕਦਾ ਹੈ। ਸਤਿਗੁਰੂ ਫਰਮਾਉਂਦੇ ਹਨ ਕਿ ਸਾਗਰ ਸੰਸਾਰ ਤੋਂ ਉਜਲੇ ਮੁਖ ਉਹੀ ਮਨੁਖ ਜਾਂਦੇ ਹਨ ਜਿਨ੍ਹਾਂ ਮੁਸ਼ੱਕਤਾਂ ਕੀਤੀਆਂ ਤੇ ਘਾਲਣਾ ਘਾਲੀਆਂ ਹੁੰਦੀਆਂ ਹਨ ਇਹ ਘਾਲਾਂ ਆਤਮਕ ਭੀ ਹਨ ਤੇ ਸਰੀਰਕ ਭੀ, ਸਿਮਰਨ ਅਤੇ ਸੇਵਾ ਇਨ੍ਹਾਂ ਘਾਲਾਂ ਦੇ ਪਰਗਟ ਰੂਪ ਹਨ।

'ਜਿਨੀ ਨਾਮੁ ਧਿਆਇਆ ਗਏ ਮੁਸਕਤਿ ਘਾਲਿ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।'

ਅਤੇ 'ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ।'

(7) ਗੁਰੂ ਨਾਨਕ ਵਿਚਾਰ ਧਾਰਾ ਅੰਦਰ ਵਿਸ਼ੇਸ਼ ਧਿਆਨ ਯੋਗ ਇਕ

ਨੁਕਤਾ ਸਤਿਗੁਰੂ ਦੀ ਹੋਂਦ ਅਤੇ ਮਨੁਖ ਦੀ ਅਗਵਾਈ ਲਈ ਸਤਿਗੁਰੂ ਦੀ ਲੋੜ ਦਾ ਹੈ। ਗੁਰੂ ਜੀ ਨੇ 'ਅੰਜਨ ਮਾਹਿ ਨਿਰੰਜਨਿ' ਰਹਿਨ ਅਥਵਾ ਦੁਨਿਆਵੀ ਮੋਹ ਮਮਤਾ ਵਾਲਾ ਜੀਵਨ ਬਤੀਤ ਕਰਦੇ ਹੋਏ ਇਸ ਤੋਂ ਨਿਰਲੇਪ ਰਹਿਨ ਵਾਲਾ ਜੋ ਰਾਹ ਮਨੁਖ ਲਈ ਉਲੀਕਿਆ ਸੀ, ਇਹ ਸਾਰੀਆਂ ਮੰਨੀਆਂ ਗਈਆਂ ਪ੍ਰਵਾਣਤ ਵਿਚਾਰ ਧਾਰਾਂ ਤੋਂ ਨਿਆਰਾ ਅਤੇ ਮੁਸ਼ਕਲ ਸੀ। ਆਸ ਅਤੇ ਅੰਦੇਸ਼ੇ ਵਾਲਾ ਜੀਵਨ ਬਿਤਾਉਂਦੇ ਹੋਏ ਨਿਰਾਸ ਤੇ ਨਿਸ਼ਚਿੰਤ ਰਹਿਣਾ ਸੌਖਾ ਨਹੀਂ। ਗ੍ਰਹਸਥੀ ਜੀਵਨ ਅੰਦਰ ਮਨੁਖ ਨੂੰ ਪੈਰ ਪੈਰ ਤੇ ਠੋਕਰਾਂ ਲਗਦੀਆ ਹਨ ਅਤੇ ਇਹ ਥਿੜਕਦਾ ਤੇ ਡਿਗਦਾ ਹੈ: ਕਦੀ ਇਸਤਰੀ ਤੇ ਬਚਿਆਂ ਦੇ ਮੋਹ ਵਸ ਹੋਇਆ, ਕਦੀ ਕਿਸੇ ਪਦਾਰਥ ਜਾਂ ਵਡਿਆਈ ਦੀ ਪ੍ਰਾਪਤੀ ਪਿਛੇ, ਕਦੀ ਅੰਦਰਲੀ ਕਾਮ ਚੇਸ਼ਟਾ ਦਾ ਧਕਿਆ ਹੋਇਆ ਇਹ ਭਟਕ ਰਿਹਾ ਹੁੰਦਾ ਹੈ, ਕਦੀ ਇਹ ਕ੍ਰੋਧ ਵਿਚ ਭੁਜਦਾ ਹੈ। ਜਦ ਤਾਈਂ ਇਸ ਨੂੰ ਹਰ ਚੀਜ਼ ਦੀ ਅਸਲੀਅਤ ਦਾ ਗਿਆਨ ਨ ਹੋਵੇ ਇਸ ਦਾ ਮਨ ਸ਼ਾਂਤ ਨਹੀਂ ਹੋ ਸਕਦਾ। ਇਹ ਗਿਆਨ ਗੁਰੂ ਤੋਂ ਬਿਨਾ ਸੰਭਵ ਨਹੀਂ:

'ਗੁਰ ਬਿਨ ਗਿਆਨੁ ਨ ਹੋਇ'

ਇਸ ਲਈ ਸਫਲ ਜੀਵਨ ਬਿਤਾਉਣ ਲਈ ਮਨੁਖ ਨੂੰ ਗੁਰੂ ਦੀ ਸਦੀਵ ਕਾਲ ਲੋੜ ਹੈ। ਜਿਸ ਜੀਵਨ ਜੁਗਤਿ ਦਾ ਪਿਛੇ ਜ਼ਿਕਰ ਆਇਆ ਹੈ ਉਸ ਦੀ ਗੁਰੂ ਦੇ ਮਿਲਣ ਤੋਂ ਹੀ ਸਮਝ ਆਉਂਦੀ ਹੈ ਅਤੇ ਫਿਰ ਉਸ ਅਨੁਸਾਰ ਚਲਦਾ ਹੋਇਆ ਮਨੁਖ ਦੁਨਿਆਵੀ ਪਦਾਰਥਾਂ ਦੇ ਭੋਗ ਭੋਗਦਾ ਤੇ ਖੁਸ਼ੀਆਂ ਮਾਣਦਾ ਹੋਇਆ ਸੰਸਾਰ ਤੋਂ ਨਿਰਲੇਪ ਰਹਿ ਸਕਦਾ ਹੈ। ਸਤਿਗੁਰੂ ਅਰਜਨ ਦੇਵ ਜੀ ਇਸ ਪਰਥਾਇ ਲਿਖਦੇ ਹਨ:

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤ ॥

ਸੋ ਗ੍ਰਹਸਥੀ ਜੀਵਨ ਦੀਆਂ ਮੁਸ਼ਕਲਾਂ ਦੇ ਹੱਲ ਵਾਸਤੇ ਸਤਿਗੁਰੂ ਦਾ ਮਿਲਣਾ ਅਤਿ ਜਰੂਰੀ ਹੈ।

ਅਜੇਹਾ ਸਤਿਗੁਰੂ ਜੋ ਹਰਿ ਮਨੁਖ ਨੂੰ ਹਰ ਸਮੇਂ ਗਿਆਨ ਦੇ ਸਕੇ ਜਾਂ ਜੀਵਨ ਜੁਗਤੀ ਸਮਝਾ ਸਕੇ, ਓਹ ਕੌਣ ਹੋ ਸਕਦਾ ਹੈ? ਐਸੇ ਸਤਿਗੁਰੂ ਦੇ ਦੋ ਵਿਸ਼ੇਸ਼ ਗੁਣ ਬਾਣੀ ਵਿਚ ਲਿਖੇ ਹਨ:

(1) ਸਤਿਗੁਰ ਐਸਾ ਜਾਨੀਐ ਜੋ ਸਭਸੈ ਦੇਇ ਮਿਲਾਇ ਜੀਉ।

(ਸ੍ਰੀ ਰਾਗ)

ਅਰਥਾਤ ਜੋ ਸਭ ਦਾ ਸਾਂਝਾ ਹੋਵੇ ਤੇ ਜਿਸ ਪਾਸੋਂ ਹਰ ਮਨੁਖ ਵਰੋਸਾਇਆ ਜਾਇ, ਜੋ ਵਡੇ ਛੋਟੇ ਅਤੇ ਊਚ ਨੀਚ ਦਾ ਵਿਤਕਰਾ ਨ ਕਰੇ ।

(2) ਸਤਿਗੁਰ ਮੇਰਾ ਸਦਾ ਸਦਾ ਨ ਆਵੈ ਨ ਜਾਇ । (ਸੂਹੀ)

ਅਰਥਾਤ ਸਤਿਗੁਰੂ ਉਹ ਹੋਵੇ ਜਿਸ ਦੀ ਅਗਵਾਈ ਹਰ ਸਮੇਂ ਮਿਲ ਸਕੇ । ਹਰ ਸਮੇਂ ਮਿਲ ਸਕਨ ਵਾਲਾ ਸਤਿਗੁਰੂ ਕੋਈ ਮਨੁਖ ਨਹੀਂ ਹੋ ਸਕਦਾ । ਕਿਉਂਕਿ ਮਨੁੱਖ ਦਾ ਸਰੀਰ ਤਾਂ ਬਿਨਸ ਜਾਣ ਵਾਲਾ ਹੈ । ਇਸੇ ਲਈ ਗੁਰਮਤ ਦਾ ਵਿਸ਼ਵਾਸ ਹੈ ਕਿ ਸਤਿਗੁਰ ਨਾਨਕ ਦੇਵ ਜੀ ਉਸ ਜੋਤਿ ਸਦਕਾ ਗੁਰੂ ਸਨ ਜੋ ਜੋਤਿ ਆਪ ਦੇ ਸਰੀਰ ਤਿਆਗਣ ਪਿਛੋਂ ਨੌਂ ਹੋਰ ਸਰੀਰਾਂ ਅੰਦਰ ਰਮਦੀ ਰਹੀ । ਜਿਸ ਸਰੀਰ ਅੰਦਰ ਓਹ ਜੋਤਿ ਪਰਵੇਸ਼ ਕਰਦੀ, ਉਸ ਜੋਤਿ ਦਾ ਸਦਕਾ ਉਸ ਸਰੀਰ ਦਾ ਭੀ ਸਤਿਕਾਰ ਕੀਤਾ ਜਾਂਦਾ । ਓਹੀ ਜੋਤਿ ਅਖੀਰ ਹਾਜ਼ਰ ਹਜ਼ੂਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਿਰਾਜ ਗਈ । ਜਿਥੋਂ ਕੋਈ ਮਨੁਖ ਕਿਸੇ ਸਮੇਂ ਅਗਵਾਈ ਲੈ ਸਕਦਾ ਹੈ । ਰਬਾਬੀ ਬਲਵੰਡ ਨੇ ਇਸੇ ਲਈ ਲਿਖਿਆ ਸੀ :

'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ'

ਅਰਥਾਤ ਸਤਿਗੁਰੂ ਨਾਨਕ ਜੋਤਿ ਕੇਵਲ ਸਰੀਰ ਬਦਲੀ ਕਰਦੀ ਰਹੀ ਅਤੇ ਓਹੀ ਜੀਵਨ ਜੁਗਤਿ ਦਰਸਾਉਂਦੀ ਰਹੀ ਜੋ ਗੁਰੂ ਨਾਨਕ ਨੇ ਦਰਸਾਈ ਸੀ : ਓਹੋ ਜੋਤਿ ਤੇ ਜੁਗਤਿ ਗੁਰੂ ਕੇ ਸ਼ਬਦ ਵਿਚ ਮੌਜੂਦ ਹੈ ਅਤੇ ਉਸੇ ਜੋਤਿ ਸਦਕਾ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਦੇ ਹਾਂ ।

ਗੁਰੂ ਦੀ ਸਦੀਵ ਕਾਲ ਲੋੜ ਦੀ ਮਹੱਤਤਾ ਨੂੰ ਮੁਖ ਰਖਦੇ ਹੋਏ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਛੋਂ ਐਸੇ ਗੁਰੂ ਦੀ ਸਥਾਪਨਾ ਕੀਤੀ ਜਿਸ ਵਿਚ ਉਕਤ ਦੋਵੇਂ ਗੁਣ ਮੌਜੂਦ ਹਨ ਅਥਵਾ ਹਰ ਮਨੁਖ ਭਾਵੇਂ ਓਹ ਕਿਸੇ ਦੇਸ਼ ਕੌਮ, ਰੰਗ ਜਾਂ ਸ਼੍ਰੇਣੀ ਦਾ ਹੈ, ਹਰ ਥਾਂ ਅਤੇ ਹਰ ਵਕਤ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਬਦ ਪੜ੍ਹ ਸੁਣ ਤੇ ਵਿਚਾਰ ਸਕਦਾ ਹੈ । ਚੂੰਕਿ ਮਨੁਖ ਨੂੰ ਗੁਰੂ ਦੀ ਅਗਵਾਈ ਦੀ ਹਰ ਸਮੇਂ ਲੋੜ ਹੈ, ਇਸ ਲਈ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਾਗਤ ਜੋਤਿ ਗੁਰੂ ਮੰਨਦੇ ਹਾਂ ਅਤੇ ਗੁਰ ਸ਼ਬਦ ਦਾ ਨਿਤਾਪ੍ਰਤਿ ਪੜ੍ਹਨਾ, ਸੁਨਣਾ ਜਾਂ ਗਾਉਣਾ ਜ਼ਰੂਰੀ ਸਮਝਦੇ ਹਾਂ ।

'ਸਤਿਗੁਰ ਮਿਲੈ ਅੰਧੇਰਾ ਜਾਇ' (ਸਿਧ ਗੋਸ਼ਟ)

ਜਿਸ ਸਤਿਗੁਰ ਦੇ ਮਿਲਣ ਪਰ ਭਰਮਾਂ ਦਾ ਅੰਧੇਰਾ ਦੂਰ ਹੁੰਦਾ ਤੇ ਸਿਧਾ ਰਸਤਾ ਦਿਸ ਆਉਂਦਾ ਹੈ ਓਹ ਸਤਿਗੁਰੂ ਦਾ ਸ਼ਬਦ ਤਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ।

(8) ਗੁਰੂ ਨਾਨਕ ਕ੍ਰਾਂਤੀ ਦੀ ਇਕ ਮੁਢਲੀ (fundamental) ਗੱਲ ਇਹ ਹੈ ਕਿ ਜੋ ਮਾਲਕ ਵਾਹਿਗੁਰੂ ਇਕੋ ਇਕ ਤੇ ਸਾਰਿਆਂ ਦਾ ਸਾਂਝਾ ਹੈ ਉਸ ਨਾਲ ਮਨੁਖ ਦਾ ਡੂੰਘੇ ਪਿਆਰ ਦਾ ਸੰਪਰਕ ਹੈ। ਇਸ ਪਿਆਰ ਤੋਂ ਬਿਨਾਂ ਮਨੁਖ ਦਾ ਜੀਵਨ ਵਿਅਰਥ ਹੈ। ਜਿਸ ਤਰ੍ਹਾਂ ਸੁਹਾਗਵਤੀ ਇਸਤਰੀ ਵਿਛੜੇ ਪਤੀ ਦੀ ਯਾਦ ਵਿਚ ਤੜਪਦੀ ਹੈ, ਜਿਸ ਤਰ੍ਹਾਂ ਮਾਂ ਪਰਦੇਸ ਗਏ ਪੁਤਰ ਦੇ ਮਿਲਣ ਦੀ ਸਿੱਕ ਵਿਚ ਜੀਊਂਦੀ ਹੈ, ਜਿਸ ਤਰ੍ਹਾਂ ਮੱਛੀ ਦਾ ਪਾਣੀ ਤੋਂ ਬਿਨਾਂ ਜੀਊਣ ਨਹੀਂ, ਇਉਂ ਮਨੁਖ ਪ੍ਰਭੂ ਪ੍ਰੀਤਮ ਦੀ ਯਾਦ ਨੂੰ ਆਪਨੇ ਜੀਵਨ ਦਾ ਆਸਰਾ ਬਣਾਵੇ, ਸਤਿਗੁਰੂ ਫੁਰਮਾਉਂਦੇ ਹਨ :

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ
ਨਾਨਕ ਅਵਰ ਨ ਜੀਵੈ ਕੋਇ। (ਵਾਰ ਮਾਝ ਮ: ੧)

ਵਾਹਿਗੁਰੂ ਦੀ ਯਾਦ ਤੋਂ ਬਿਨਾਂ ਮਨੁਖ ਦਾ

'ਤਪੈ ਹਿਆਉ ਜੀਅੜਾ ਬਿਲਲਾਇ, (ਧਨਾਸਰੀ ਮ: ੧)

ਸਤਿਗੁਰੂ ਨਾਨਕ ਦੇਵ ਜੀ ਆਪਣੇ ਬਾਰੇ ਦਸਦੇ ਹਨ ਕਿ ਮੈਨੂੰ ਸਚੇ ਨਾਮ ਦੀ ਭੁਖ ਲਗੀ ਹੋਈ ਹੈ ਅਤੇ ਜਿਸ ਤਰ੍ਹਾਂ ਭੁਖੇ ਆਦਮੀ ਨੂੰ ਕੁਝ ਖਾਧੇ ਬਿਨਾਂ ਸ਼ਾਂਤੀ ਨਹੀਂ ਆ ਸਕਦੀ ਮੇਰਾ ਅੰਦਰ ਨਾਮ ਤੋਂ ਬਿਨਾਂ ਨਹੀਂ ਰਹਿ ਸਕਦਾ

'ਤਿਸੁ ਵਿਸਰਿਐ ਚੰਗਾ ਕਿਉਂ ਹੋਇ, (ਧਨਾਸਰੀ ਮ: ੧)

ਇਸ ਲਈ ਆਪ ਕਹਿੰਦੇ ਹਨ :

ਆਖਾ ਜੀਵਾ ਵਿਸਰੈ ਮਰਿ ਜਾਉ (ਆਸਾ ਮ: ੧)

ਉਨ੍ਹਾਂ ਦਾ ਅਪਨੀ ਬਾਬਤ ਇਉਂ ਕਹਿਣਾ ਨਿਰਾ ਆਪਨੇ ਮਨ ਦੀ ਦਸ਼ਾ ਦਾ ਵਰਨਣ ਹੀ ਨਹੀਂ ਬਲਕਿ ਮਨੁਖ ਬਾਰੇ ਸਮੁਚੇ ਤੌਰ ਆਪ ਦਾ ਵਿਚਾਰ ਹੈ ਕਿ

'ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ'

ਮਨੁਖ ਦੇ ਮਨ ਅੰਦਰ ਵਾਹਿਗੁਰੂ ਦੀ ਹੋਂਦ ਦਾ ਅਹਿਸਾਸ ਜਗਾਉਣਾ ਅਤੇ ਉਸ ਨੂੰ ਕਿਸੇ ਅਤਿ ਪਿਆਰੇ ਦੀ ਯਾਦ ਵਾਂਙੂ ਹਿਰਦੇ ਅੰਦਰ ਵਸਾਈ ਰਖਣਾ ਆਪ ਦੀ ਕ੍ਰਾਂਤੀ ਦਾ ਅਹਿਮ ਭਾਗ ਸੀ ਇਸ ਪਿਛੇ ਕੁਛ ਕਾਰਨ ਸਨ :

(੧) ਜੋ ਮਨੁਖੀ ਸਮਾਨਤਾ ਤੇ ਸਾਂਝੀਵਾਲਤਾ ਸਤਿਗੁਰੂ ਦ੍ਰਿੜ ਕਰਾਉਣਾ ਚਾਹੁੰਦੇ ਸਨ ਓਹ ਸਰਬ ਸਾਂਝੇ ਇਕੋ ਇਕ ਵਾਹਿਗੁਰੂ ਪਿਤਾ ਦੀ ਹੋਂਦ ਨਿਸਚੇ ਕਰਾਏ ਬਿਨਾਂ ਸੰਭਵ ਨਹੀਂ ਸੀ। ਕਿਸੇ ਖਿਆਲ ਦੀ ਦ੍ਰਿੜਤਾ ਨਿਰੇ ਬੋਧਕ ਗਿਆਨ ਦੇਣ ਨਾਲ ਨਹੀਂ ਹੋਇਆ ਕਰਦੀ, ਜਦੋਂ ਤਕ ਉਹ ਖਿਆਲ ਮਨੁਖ ਦੇ ਅਹਿਸਾਸ ਦਾ ਭਾਗ ਨ ਬਣੇ ਅਰਥਾਤ ਉਹ ਮਨੁਖ ਦੀ ਭਾਵਨਾ ਨੂੰ ਨ ਟੁੰਬੇ। ਇਕੋ ਗੱਲ ਨੂੰ ਜਾਣ ਲੈਣਾ ਅਤੇ ਉਸ ਦਾ ਸੁਆਦ ਮਾਨਣਾ ਦੋ ਵਖੋ ਵਖ ਗੱਲਾਂ ਹਨ। ਇਕ ਅੰਬ ਦੇ ਮਿਠੇ ਪੇੜ ਦਾ ਫਲ ਹੋਣ ਦੀ ਵਾਕਫੀ ਅਤੇ ਉਸ ਅੰਬ ਨੂੰ ਚੂਪਕੇ ਉਸਦਾ ਅਨੰਦ ਮਾਨਣ ਵਿਚ ਵਡਾ ਫਰਕ ਹੈ। ਇਸੇ ਤਰ੍ਹਾਂ ਵਾਹਿਗੁਰੂ ਮੇਹਰਵਾਨ ਹੈ ਬਖਸ਼ੰਦ ਹੈ ਜਾਨਣਾ ਅਤੇ ਉਸ ਦੇ ਅਜੇਹਾ ਹੋਣ ਦੇ ਰਸ ਵਿਚ ਰਸਲੀਨ ਹੋਣਾ ਵਖੋ ਵਖ ਗੱਲਾ ਹਨ। ਉਸਦੇ ਬਖਸ਼ੰਦ ਹੋਣ ਦੀ ਦ੍ਰਿੜਤਾ ਓਦੋਂ ਹੀ ਹੁੰਦੀ ਹੈ ਜਦੋਂ ਇਸ ਦੇ ਰਸ ਵਿਚ ਲੀਨ ਹੋ ਕੇ ਇਸ ਦੀ ਅਨੁਭਵਤਾ ਜਗਾਈ ਜਾਵੇ। ਰਸ ਲੀਨ ਹੋਣ ਵਾਸਤੇ ਉਸ ਦੇ ਗੁਣਾਂ ਦੀ ਵਾਰ 2 ਦੁਹਰਾਈ ਪਿਆਰ ਭਰੀ ਯਾਦ ਜ਼ਰੂਰੀ ਹੈ। ਯਾਦ ਕਰਨਾ ਹੈ ਅੱਖਾਂ ਕੰਨਾਂ ਅਤੇ ਰਸਨਾ ਦੁਆਰਾ :

'ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮ'

(ਬਸੰਤ ਮ: ੧)

ਸਤਿਗੁਰੂ ਜੀ ਰਸਲੀਨ ਹੋਣ ਦਾ ਨਿਰਾ ਉਪਦੇਸ਼ ਹੀ ਨਹੀਂ ਕਰਦੇ ਸਗੋਂ ਆਪ ਆਪਣੇ ਪ੍ਰੀਤਮ ਨਾਲ ਡੂੰਘੇ ਪਿਆਰ ਵਿਚ ਇਕ ਸੁਰ ਹੋ ਜਾਂਦੇ ਅਤੇ ਉਸ ਦੇ ਅਨੇਕ ਚਿਤਰ ਆਪਣੀ ਰਚਨਾ ਅੰਦਰ ਖਿਚਦੇ ਹਨ। ਇਸ ਵਿਸ਼ੇ ਤੇ ਆਪ ਦਾ ਉਚਾਰਿਆ ਤੁਖਾਰੀ ਬਾਰਾ ਮਾਂਹ ਅਤੇ ਕਈ ਹੋਰ ਸ਼ਬਦ ਵੇਖਣ ਯੋਗ ਹਨ। ਨਮੂਨੇ ਮਾਤਰ ਪੜ੍ਹੋ ਤੁਖਾਰੀ ਛੰਤ ਮ: ੧

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਂਦੀ
ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਂਦੀ
ਮੁੰਧ ਨੈਣ ਭਰੇਂਦੀ ਗੁਣ ਸਾਰੇਦੀ ਕਿਉਂ ਪ੍ਰਭ ਮਿਲਾਂ ਪਿਆਰੇ

ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉਂ ਪਾਈਐ ਪਿਰ ਪਾਰੇ'

(2) ਵਾਹਿਗੁਰੂ ਦੀ ਯਾਦ ਸਦਾ ਹਿਰਦੈ ਅੰਦਰ ਰਖਣੀ ਕਿਉਂ ਜ਼ਰੂਰੀ ਹੈ ਇਸ ਦੇ ਦੂਜੇ ਕਾਰਨ ਨੂੰ ਇਉਂ ਵਰਨਿਆ ਜਾ ਸਕਦਾ ਹੈ : ਜਿਨ੍ਹਾਂ ਚਿਰ ਕਿਸੇ ਸਮਾਜ ਦੇਸ ਅਥਵਾ ਮਨੁਖਤਾ ਦਾ ਇਖਲਾਕ ਉਚਾ ਨਾ ਹੋਵੇ ਉਸ ਵਿਚ ਸੁਖ ਸ਼ਾਂਤੀ ਨਹੀਂ ਵਰਤ ਸਕਦੀ। ਨੀਵਾਂ ਇਖਲਾਕ ਕਲਹ ਦੀ ਜੜ੍ਹ ਹੁੰਦਾ ਹੈ। ਜੋ ਕ੍ਰਾਂਤੀ ਸਤਿਗੁਰੂ ਸੰਸਾਰ ਵਿਚ ਲਿਆਉਣਾ ਚਾਹੁੰਦੇ ਸਨ ਉਸ ਦੀ ਨੀਂਹ ਉਚੇ ਇਖਲਾਕ ਤੇ ਹੀ ਧਰੀ ਗਈ ਸੀ, ਇਸ ਲਈ ਗੁਰੂ ਜੀ ਨੇ ਰੱਬ ਦਾ ਜੋ ਸਰੂਪ ਸੰਸਾਰ ਨੂੰ ਦਿਤਾ ਉਹ ਇਖਲਾਕ ਮੁਜੱਸਮ (Morality Personified) ਸਰੂਪ ਸੀ, ਆਪ ਨੇ ਉਸ ਨੂੰ 'ਸਚ' ਸ਼ਬਦ ਦੁਆਰਾ ਬਿਆਨ ਕੀਤਾ। ਜੋ ਸਚ ਹੈ ਉਸ ਵਿਚ ਕੂੜ, ਕੁਸੱਤ ਧੋਖਾ ਫਰੇਬ, ਠਗੀ, ਦਿਖਾਵਾ, ਦੂਜੀ ਗੱਲ ਦਾ ਹੋਣਾ ਸੰਭਵ ਨਹੀਂ ਅਤੇ ਜੋ ਸਚ ਦੇ ਮੰਨਣ ਵਾਲਾ ਹੈ ਅਤੇ ਸਚ ਨੂੰ ਹਮੇਸ਼ਾਂ ਚੇਤੇ ਰਖਦਾ ਹੈ ਉਹ ਕੂੜ ਕੁਸੱਤ ਆਦੀ ਇਖਲਾਕ ਹੀਨ (immoral) ਗੱਲਾਂ ਨਹੀਂ ਹੋਣ ਦੇਵੇਗਾ। ਇਸੇ ਖਿਆਲ ਅਧੀਨ ਸਤਿਗੁਰਾਂ ਨੇ ਸਚ ਦੇ ਪਰਵੇਸ਼ ਵਾਲੇ ਜੀਵਨ ਦੀ ਵਡਿਆਈ ਸਚ ਤੋਂ ਭੀ ਵਧ ਦਸੀ :

'ਸਚਹੁ ਓਰੈ ਸਭ ਕੋ ਉਪਰ ਸਚੁ ਆਚਾਰ' (ਸਿਰੀ ਰਾਗ)

ਅਤੇ ਸਚ ਵੱਲ ਲਗਿਆਂ ਦੀ ਪਰਖ ਬਾਰੇ ਇਉਂ ਕਿਹਾ

'ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ
ਕੂੜ ਕੀ ਮਲ ਉਤਰੈ ਤਨੁ ਕਰੇ ਹਛਾ ਧੋਇ
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰ
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰ
... ... ...
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ' (ਵਾਰ ਆਸਾ)

ਅਰਥਾਤ ਜੋ ਸਚ ਦੀ ਯਾਦ ਅੰਦਰ ਜੀਉਂਦੇ ਹਨ ਜੋ ਸਚ ਨਾਲ ਪਿਆਰ ਕਰਦੇ ਹਨ ਜਿਨ੍ਹਾਂ ਨੇ ਸਚ ਨੂੰ ਆਪਣੇ ਪਲੇ ਬੰਨ੍ਹ ਲਿਆ ਹੈ ਯਾਨਿ ਆਪਣਾ ਜੀਵਨ ਸਚ ਪਰਨੇ ਕਰ ਲਿਆ ਹੈ, ਉਹਨਾਂ ਦੇ ਸਾਰੇ ਦੁਖ ਪਾਪ ਮੈਲ ਧੋਤੇ ਜਾਂਦੇ ਹਨ। ਸਚ ਇਲਾਜ ਹੈ ਸਭ ਤਰ੍ਹਾਂ ਦੇ ਰੋਗਾਂ ਕਲੇਸ਼ਾਂ ਅਤੇ ਮੁਸ਼ਕਲਾਂ ਦਾ, ਅਤੇ ਸਚ ਹਿਰਦੇ ਵਿਚ

ਵਸ ਜਾਂਦਾ ਹੈ ਸਚ (ਵਾਹਿਗੁਰੂ) ਦੀ ਵਾਰ ਵਾਰ ਦੁਹਰਾਈ ਯਾਦ ਦੁਆਰਾ ।

ਗੁਰੂ ਜੀ ਨੇ ਵਿਖਾਵੇ ਦੇ ਧਰਮੀ ਲੋਕਾਂ ਨੂੰ, ਜੋ ਪਾਠ ਪੂਜਾ ਤਾਂ ਬਹੁਤ ਕਰਦੇ ਸਨ, ਪ੍ਰੰਤੂ ਜਿਨ੍ਹਾਂ ਦੀ ਕਰਣੀ ਸਚ ਵਾਲੀ ਨਹੀਂ ਸੀ, ਕਿਹਾ ਸੀ, ਕਿਉਂ ਪਾਖੰਡ ਕਰਦੇ ਹੋ, 'ਛੋਡੀਲੇ ਪਾਖੰਡਾ' । ਨਿਰੇ ਵਿਖਾਵੇ ਨਾਲ ਤੁਸੀਂ ਸਦੀਵੀ ਸੁਖ ਨਹੀਂ ਲਭ ਸਕਦੇ : 'ਗਲੀ ਭਿਸਤਿ ਨ ਜਾਈਐ ਛੁਟੈ ਸਚ ਕਮਾਇ' । ਆਪਣੀ ਕਰਣੀ ਸੋਹਣੀ ਬਨਾਓ : 'ਕਰਣੀ ਬਾਝਹੁ ਭਿਸਤਿ ਨ ਪਾਇ' ਅਤੇ 'ਕਰਣੀ ਬਾਝਹੁ ਘਟੇ ਘਟ' ।

ਇਸ ਤਰ੍ਹਾਂ ਵਾਹਿਗੁਰੂ ਦੀ ਪਿਆਰ ਭਰੀ ਯਾਦ ਅਤੇ ਚੰਗੀ ਕਰਣੀ ਸਮੁਚੇ ਤੌਰ ਮਨੁਖਤਾ ਦੇ ਪਿਆਰ ਲਈ ਮਨ ਨੂੰ ਉਤੇਜਤ ਕਰਦੀ ਹੈ ਜਿਸਦਾ ਗੁਰੂ ਨਾਨਕ ਦੀ ਕ੍ਰਾਂਤੀ ਅੰਦਰ ਵਡਾ ਭਾਗ ਹੈ ।

(੭) ਪਿਆਰ ਦਾ ਸਿਖਰ ਕੁਰਬਾਨੀ ਹੈ । ਪ੍ਰੀਤਮ ਲਈ ਪਿਆਰ ਦੇ ਪਰਖਨ ਦੀ ਕਸਵਟੀ ਭੀ ਉਸ ਵਾਸਤੇ ਕੀਤੀ ਕੁਰਬਾਨੀ ਹੈ। ਜੋ ਮਨੁਖ ਪ੍ਰੀਤਮ ਦੇ ਪਿਆਰ ਪਿਛੇ ਆਪਣੇ ਕਿਸੇ ਸੁਖ, ਪਦਾਰਥ ਜਾਂ ਸਮੇਂ ਨੂੰ ਕੁਰਬਾਨ ਕਰਨ ਨੂੰ ਤਿਆਰ ਨਹੀਂ : ਅਥਵਾ ਜਿਸ ਪਾਸ ਆਪਣੇ ਪਿਆਰੇ ਨਾਲ ਪਿਆਰ ਕਰਨ ਦਾ ਸਮਾਂ ਨਹੀਂ ਹੈ, ਜੋ ਉਸ ਦੇ ਲਈ ਆਪਣੇ ਧਨ ਪਦਾਰਥ ਜਾਂ ਨੀਂਦ ਜੈਸੇ ਸੁਖ ਦਾ ਤਿਆਗ ਨਹੀਂ ਕਰ ਸਕਦਾ ਉਸ ਦਾ ਪਿਆਰ ਕਹਿਣ ਮਾਤਰ ਹੀ ਹੈ :

'ਮਨਮੁਖ ਕਥਨੀ ਹੈ ਪਰ ਰਹਤ ਨ ਹੋਈ' (ਬਿਲਾਵਲ)

ਪਿਆਰ ਵਾਲੇ ਲੋਕ ਆਪਣੇ ਪਿਆਰ ਪਿਛੇ ਸਭ ਕੁਝ ਬਲਕਿ ਜਿੰਦ ਜਾਨ ਕੁਰਬਾਨ ਕਰ ਦਿਆ ਕਰਦੇ ਹਨ । ਓਹ ਗਿਣਤੀ ਮਿਣਤੀ ਵਿਚ ਨਹੀਂ ਪੈਂਦੇ । ਹਜ਼ੂਰ ਫਰਮਾਉਂਦੇ ਹਨ :

'ਆਸਕੁ ਇਹੁ ਨ ਆਖੀਐ ਜਿ ਲੇਖੈ ਵਰਤੈ ਸੋਇ' (ਵਾਰ ਆਸਾ)

ਅਸੀਂ ਉਪਰ ਪੜ੍ਹ ਚੁਕੇ ਹਾਂ, ਸਤਿਗੁਰੂ ਕਹਿੰਦੇ ਹਨ ਸਚ ਨਾਲ ਏਨਾ ਪਿਆਰ ਕਰੋ ਕਿ 'ਨਾਉ ਸੁਣ ਮਨ ਰਹਿਸੀਐ' ਅਰਥਾਤ ਸਚ ਦੀ ਸੋ ਸੁਣਕੇ ਹੀ ਮਨ ਖਿੜ ਜਾਵੇ । ਉਨ੍ਹਾਂ ਦੇ ਆਪਣੇ ਪਿਆਰ ਦਾ ਚਿਤਰ ਤੁਖਾਰੀ ਰਾਗ ਦੇ ਉਪਰ ਲਿਖੇ ਛੰਦ ਤੋਂ ਮਿਲਦਾ ਹੈ । ਆਪ ਦਾ ਆਪਣੇ ਪ੍ਰਭੂ ਪ੍ਰੀਤਮ ਨਾਲ ਏਨਾ ਪਿਆਰ ਸੀ ਕਿ ਆਪ ਕਹਿੰਦੇ ਹਨ ਕਿ ਜੇ ਕੋਈ ਮੈਨੂੰ ਤੇਰੀ ਬਾਤ ਭੀ ਸੁਣਾਵੇ ਮੈਂ ਉਸ ਦੇ ਬੈਠਣ ਲਈ ਆਪਣਾ ਸਿਰ ਕੱਟਕੇ ਮੂੜ੍ਹਾ ਬਣਾ ਦੇਵਾਂ :

'ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ' (ਵਡਹੰਸ)

ਜਿਸ ਕ੍ਰਾਂਤੀਕਾਰ ਅੰਦੋਲਨ ਦੀ ਨੀਂਹ ਸਤਿਗੁਰੂ ਨਾਨਕ ਦੇਵ ਜੀ ਨੇ ਧਰੀ ਸੀ, ਉਸ ਵਿਚ ਸਚ ਦੇ ਪਿਆਰ ਦਾ ਨੁਕਤਾ ਅਤੀ ਮਹੱਤਵ ਪੂਰਨ ਹੈ ਅਤੇ ਸਤਿਗੁਰੂ ਸੂਚਨਾ ਦੇਂਦੇ ਹਨ ਕਿ ਜੇ ਤੁਸੀਂ ਸਚ ਦੇ ਰਸਤੇ ਨੂੰ ਅਪਨਾਇਆ ਹੈ ਤਾਂ ਉਸ ਨਾਲ ਏਨਾ ਪਿਆਰ ਕਰੋ ਕਿ ਤੁਹਾਡਾ ਪਿਆਰ ਕੁਰਬਾਨੀ ਦੇ ਸਿਖਰ ਨੂੰ ਛੋਹ ਲਵੇ ਅਥਵਾ ਇਸ ਦੇ ਲਈ ਜੇ ਤੁਸਾਂਨੂੰ ਆਪਨਾ ਸਿਰ ਲਾਉਣਾ ਪਵੇ ਤਾਂ ਲਾ ਦਿਓ, ਤੇ ਅਜੇਹਾ ਕਰਨ ਤੋਂ ਨ ਝਿਜਕੋ :

'ਜਉ ਤਉ ਪ੍ਰੇਮ ਖੇਲਣ ਕਾ ਚਾਉ-ਸਿਰੁ ਧਰਿ ਤਲੀ ਗਲੀ ਮੇਰੀ ਆਉ'
'ਇਤੁ ਮਾਰਗਿ ਪੈਰਿ ਧਰੀਜੈ-ਸਿਰੁ ਦੀਜੈ ਕਾਣਿ ਨ ਕੀਜੈ' ਮ: ੧

ਫਿਰ ਆਪ ਫੁਰਮਾਉਂਦੇ ਹਨ ਕਿ ਜਦੋਂ ਨਿਸ਼ਾਨਾ (cause) ਏਨਾ ਉਚਾ ਹੋਵੇ ਤਾਂ ਉਸ ਦੇ ਲਈ ਮੌਤ ਵਿਹਾਝ ਲੈਣਾ ਭੀ ਕੋਈ ਮਾੜਾ ਸੌਦਾ ਨਹੀਂ :

'ਮਰਣ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ' (ਵਡ ਹੰਸ)

ਬਲਕਿ ਸੂਰਮੇ ਮਨੁਖ ਐਸੀ ਮੌਤ ਨੂੰ ਆਪਣਾ ਵਿਸ਼ੇਸ਼ ਹੱਕ (Privilege) ਸਮਝਦੇ ਹਨ ਜਿਸ ਮੌਤੇ ਮਰਿਆਂ ਉਹ ਪ੍ਰਵਾਣ ਹੋ ਜਾਣ ।

'ਮਰਣੁ ਮੁਣਸਾ ਸੂਰਿਆਂ ਹਕੁ ਹੈ ਜੋ ਹੋਇ ਮਰਨਿ ਪਰਵਾਣੋ'

ਸਤਿਗੁਰੂ ਇਕ ਅਜੇਹੇ ਸਮਾਜ ਅੰਦਰ ਕ੍ਰਾਂਤੀ ਲਿਆਉਣਾ ਚਾਹੁੰਦੇ ਸਨ, ਜੋ ਸਾਹਸ ਹੀਨ ਹੋ ਚੁਕਾ ਸੀ, ਜਿਸ ਵਿਚ ਮੌਤ ਦਾ ਭੈ ਏਨਾ ਛਾਇਆ ਹੋਇਆਂ ਸੀ ਕਿ ਇਸ ਤੋਂ ਡਰ ਕੇ ਲੋਕ ਸਚ ਅਤੇ ਅਸੂਲ ਨੂੰ ਕੁਰਬਾਨ ਕਰ ਦੇਂਦੇ ਸਨ । ਸਤਿਗੁਰੂ ਚਾਹੁੰਦੇ ਸਨ ਕਿ ਲੋਕ ਸਚ ਨੂੰ ਉਜਾਗਰ ਕਰਨ ਅਤੇ ਇਸ ਦੀ ਦ੍ਰਿੜਤਾ ਨੂੰ ਕਾਇਮ ਰਖਣ ਲਈ ਆਪਣੇ ਜੀਵਨ ਦੀ ਬਲੀ ਦੇਣ ਤਕ ਭੀ ਤਿਆਰ ਹੋਣ, ਇਸ ਲਈ ਆਪ ਨੇ ਸਭ ਨੂੰ ਵੰਗਾਰ ਕੇ ਕਿਹਾ :

'ਇਤੁ ਮਾਰਗਿ ਪੈਰੁ ਧਰੀਜੈ
ਸਿਰੁ ਦੀਜੈ ਕਾਣਿ ਨ ਕੀਜੈ'

ਇਹ ਆਪ ਦੀ ਇਸ ਵੰਗਾਰ ਦਾ ਸਿਟਾ ਸੀ ਕਿ ਆਪ ਉਪਰ ਸ਼ਰਧਾ ਰਖਣ ਵਾਲੇ ਅਨੇਕ ਸਿਖਾਂ ਨੇ ਆਪਣੀ ਬਲੀ ਦਿਤੀ ਬਲਕਿ ਆਪਣੇ ਪੰਜਵੇਂ ਅਤੇ ਨਾਵੇਂ

ਜਾਮਿਆਂ ਅੰਦਰ ਧਰਮ ਦੀ ਸੁਤੰਤਰ ਹੋਂਦ ਦ੍ਰਿੜ ਕਰਾਉਣ ਖਾਤਰ ਆਪ ਨੇ ਖੁਦ ਆਪਣੇ ਸਰੀਰ ਕੁਰਬਾਨ ਕੀਤੇ ।

ਪਰ ਸਤਿਗੁਰੂ ਨਾਨਕ ਦੇਵ ਜੀ ਨੂੰ ਇਸ ਗੱਲ ਦੀ ਭੁਲ ਨਹੀਂ ਸੀ ਕਿ ਧਰਮ ਦੇ ਦੋਖੀਆਂ ਦੇ ਮਨਾਂ ਵਿਚ ਧਰਮ ਹੇਤ ਕੀਤੀਆਂ ਕੁਰਬਾਨੀਆਂ ਦਾ ਸਤਿਕਾਰ ਮਿਟ ਜਾਂਦਾ ਹੈ ਬਲਕਿ ਧਰਮ ਅਤੇ ਧਰਮੀਆਂ ਦੀ ਹਾਨੀ ਹੁੰਦੀ ਵੇਖ ਉਹ ਲੋਕ ਕਿਲਕਿਲੀਆਂ ਮਾਰਦੇ ਅਤੇ ਧਰਮ ਦਾ ਮਖੌਲ ਉਡਾਉਂਦੇ ਹਨ । ਆਪ ਨੇ ਇਸ ਦਾ ਚਿਤਰ ਇਉਂ ਖਿਚਿਆ ਹੈ :

'ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ
ਜੇ ਕੋ ਨਾਉਂ ਲਏ ਬਦਨਾਵੀ ਕਲਿ ਕੇ ਲਖਣ ਏਈ' (ਰਾਮਕਲੀ)

ਅਜੇਹੀ ਦਸ਼ਾ ਦੀ ਜਦੋਂ ਅੱਤ ਹੋ ਜਾਵੇ ਅਤੇ ਮੂਰਖ ਲੋਕ ਧਰਮ ਦੀ ਹਾਨੀ ਕਰਨ ਤੋਂ ਰੋਕੇ ਨਾ ਰਹਿਣ ਤਾਂ ਸਤਿਗੁਰੂ ਆਗਿਆ ਕਰਦੇ ਹਨ :

'ਮੂਰਖ ਗੰਢੁ ਪਵੈ ਮੁਹਿ ਮਾਰ' (ਵਾਰ ਮਾਝ)

ਜਦੋਂ ਸਤਿਗੁਰੂ ਅਰਜਨ ਜੇਹੀ ਧਰਮ ਮੂਰਤ ਨੂੰ ਸ਼ਹੀਦ ਕਰ ਦਿਤਾ ਗਿਆ ਤਾਂ ਦੋ ਧਾਰੇ ਖੰਡੇ ਦੇ ਪਰਯੋਗ ਦੀ ਲੋੜ ਪ੍ਰਤੀਤ ਹੋਈ ਤੇ ਦਿਬ ਅਸਥਾਨ ਹਰਿ ਮੰਦਰ ਦੀ ਰਖਿਆ ਲਈ ਅਕਾਲ ਤਖਤ ਦੇ ਸਾਜਨ ਦੀ ਲੋੜ ਪਈ ਅਤੇ 'ਸਿਰ ਦੀਜੈ ਕਾਣਿ ਨ ਕੀਜੈ' ਨੂੰ 'ਜੂਝ ਮਰਉਂ ਰਣ ਮੇਂ ਤਜ ਭੈ' ਦੇ ਅਰਥ ਦਿਤੇ ਗਏ । ਮਰਨਾ ਸੂਰਿਆਂ ਦਾ ਕਰਮ ਠੀਕ ਹੈ ਪਰ ਧਰਮ ਦੀ ਰਖਿਆ ਅਤੇ ਧਰਮ ਦੇ ਦੋਖੀਆਂ ਦੇ ਪਰਹਾਰ ਲਈ ਜੂਝ ਕੇ ਮਰਨਾ ਹੀ ਸਚਾ ਮਰਨਾ ਹੈ । ਇਸ ਲਈ ਆਪਣੇ ਦਸਵੇਂ ਸਰੂਪ ਅੰਦਰ ਗੁਰੂ ਨਾਨਕ ਨੇ ਕਿਹਾ ਕਿ ਪ੍ਰਵਾਣ ਹੋ ਕੇ ਮਰਿਆ ਉਸੇ ਨੂੰ ਜਾਣੋ ਜੋ ਸੰਤ ਸਰਣ ਅੰਦਰ ਜੁੜਿਆ ਹੋਇਆਂ ਦੁਰਮਤੀਆਂ ਦੇ ਨਾਸ ਲਈ ਤੇਗ ਦਾ ਜੈ ਜੈਕਾਰ ਕਰਦਾ ਹੈ ।

ਸਤਿਗੁਰੂ ਚਾਹੁੰਦੇ ਸਨ ਕਿ ਸਮੁਚੇ ਸੰਸਾਰ ਅੰਦਰ ਅਜੇਹਾ ਰਾਜ ਤੇ ਸਮਾਜ ਸਥਾਪਤ ਹੋਵੇ ਜਿਸ ਵਿਚ ਸਾਰੇ ਮਨੁਖ ਤੇ ਇਸਤਰੀਆਂ ਸਾਂਝੇ ਸਾਂਝੀਵਾਲ ਹੋਣ, ਜਿਨ੍ਹਾਂ ਸਾਰਿਆਂ ਦੀ ਟੇਕ ਇਕ ਅਕਾਲ ਉਤੇ, ਨਿਸਚਾ ਸਤਿਗੁਰੂ ਦੇ ਸ਼ਬਦ ਅਤੇ ਭਰੋਸਾ ਨਿਜ ਬਲ ਉਤੇ ਹੋਵੇ, ਜਿਨ੍ਹਾਂ ਦੀ ਆਪੋ ਵਿਚ ਗੁਣਾਂ ਦੀ ਸਾਂਝ ਹੋਵੇ, ਜੋ ਵੰਡ ਕੇ ਖਾਂਦੇ ਹੋਣ, ਧਰਮ ਦੀ ਕਿਰਤ ਕਰਦੇ ਹੋਣ, ਨਾਮ ਦਾ ਪਰਚਾ ਅਤੇ ਦੀਨ

ਦੁਖੀ ਦੀ ਸੇਵਾ ਜਿਨ੍ਹਾਂ ਦਾ ਨਿਤ ਕਰਮ ਹੋਵੇ, ਜੋ ਰਾਜ ਜੋਗੀ ਭੀ ਹੋਣ ਅਤੇ ਨਿਰਲੇਪ ਗ੍ਰਿਹਸਥੀ ਭੀ, ਜੋ ਗ੍ਰਹਿਨ ਤੇ ਤਿਆਗ ਦਾ ਸੰਤੁਲਨ ਕਾਇਮ ਰਖ ਸਕਣ ਅਤੇ ਧਰਮ ਦੀ ਦ੍ਰਿੜਤਾ ਲਈ ਆਪਣੇ ਤਨ, ਮਨ, ਧਨ, ਦੀ ਬਲੀ ਦੇ ਦੇਣ ਅਤੇ ਜਿਸ ਰਾਜ ਤੇ ਸਮਾਜ ਅੰਦਰ 'ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤਰ ਸਭੈ ਅਵਲੋਕ ਚਪੈਂਗੇ' ।

ਗੁਰੂ ਨਾਨਕ ਦੇਵ ਜੀ ਦੀ ਕਲਪਨਾ ਵਾਲੇ ਰਾਜ ਤੇ ਸਮਾਜ ਦੀ ਤਸਵੀਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਖਿਚੀ ਹੈ :

'ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ-ਦੇ ਕੰਨ ਸੁਣਹੁ ਅਰਦਾਸਿ ਜੀਉ<br>
ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ।<br>
ਹੁਣਿ ਹੁਕਮੁ ਹੋਆ ਮਿਹਰਵਾਣ ਦਾ-ਪੈ ਕੋਇ ਨ ਕਿਸੈ ਰਞਾਣਦਾ<br>
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ।<br>
ਝਿਮਿ ਝਿਮਿ ਅੰਮ੍ਰਿਤ ਵਰਸਦਾ-ਬੋਲਾਇਆ ਬੋਲੀ ਖਸਮ ਦਾ<br>
ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ।<br>
ਤੇਰਿਆ ਭਗਤਾ ਭੁਖ ਸਦ ਤੇਰੀਆ-ਹਰਿ ਲੋਚਾ ਪੂਰਨ ਮੇਰੀਆ<br>
ਦੇਹੁ ਦਰਸੁ ਸੁਖਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ।<br>
ਤੁਧੁ ਜੇਵਡੁ ਅਵਰੁ ਨ ਭਾਲਿਆ-ਤੂੰ ਦੀਪ ਲੋਅ ਪਇਆਲਿਆ<br>
ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ।

(ਸਿਰੀ ਰਾਗ)

ਇਸ ਸ਼ਬਦ ਅੰਦਰ ਖਿਚੀ ਸ੍ਰਿਸ਼ਟੀ ਦੀ ਤਸਵੀਰ ਦੇ ਕੁਝ ਵਿਸ਼ੇਸ਼ ਪਖ ਹਨ :

1. ਸਮੁੱਚੀ ਸ੍ਰਿਸ਼ਟ ਅੰਦਰ ਵਾਹਿਗੁਰੂ ਦੀ ਇਕੋ ਇਕ ਹੋਂਦ ਦਾ ਅਹਿਸਾਸ ਜਾਗਿਆ ਹੋਇਆ ਹੈ । ਸਭ ਲੋਕ ਉਸ ਨੂੰ ਹਰ ਥਾਂ ਅਤੇ ਹਰ ਘਟ ਅੰਦਰ ਰਮਿਆ ਵੇਖਦੇ ਅਤੇ ਦਿਨ ਰਾਤ ਉਸਦੀ ਆਰਾਧਨਾ ਕਰਦੇ ਹਨ, ਅਤੇ ਉਹ ਉਨ੍ਹਾਂ ਦੀਆਂ ਅਰਦਾਸਾਂ ਸੁਣਦਾ ਹੈ ।

2. ਸਭ ਦੇ ਅੰਦਰ ਅਜੇਹਾ ਅਹਿਸਾਸ ਪੈਦਾ ਹੋਏ ਹੋਣ ਕਾਰਨ ਕੋਈ ਕਿਸੇ ਨਾਲ ਕੌੜਾ ਨਹੀਂ ਬੋਲਦਾ, ਨ ਕੋਈ ਕਿਸੇ ਨੂੰ ਦੁਖ ਹੀ ਦੇਂਦਾ ਹੈ । ਸਭ ਥਾਈਂ ਕੋਮਲਤਾ ਤੇ ਪਿਆਰ ਦਾ ਰਾਜ ਸਥਾਪਤ ਹੋ ਗਿਆ ਹੈ ।

3. ਸਭ ਦੇ ਅੰਦਰ ਇਹ ਵਿਸ਼ਵਾਸ਼ ਪਕ ਚੁਕਾ ਹੈ ਕਿ ਸਾਰਿਆਂ ਦਾ ਮਾਣ ਤਾਣ ਤੇ ਆਸਰਾ ਇਕੋ ਇਕ ਵਾਹਿਗੁਰੂ ਹੀ ਹੈ ਇਸ ਲਈ ਸਭ ਦੇ ਅੰਦਰ ਉਸ ਨੂੰ ਮਿਲਣ ਦੀ ਭੁਖ ਹੈ।

4. ਅਜੇਹੇ ਨਾਮੀ ਪੁਰਸ਼ਾਂ ਨੇ ਸਚੁ ਨੂੰ ਆਪਣਾ ਜੀਵਨ ਆਧਾਰ ਬਣਾਇਆ ਹੈ ਅਤੇ ਉਨਾਂ ਦੇ ਸਮੁਚੇ ਕਾਰ ਵਿਹਾਰ ਦੀ ਟੇਕ ਸਚੁ ਤੇ ਹੈ।

ਸਾਰੀ ਸ੍ਰਿਸ਼ਟੀ ਅੰਦਰ ਅਜੇਹੇ ਰਾਜ ਤੇ ਸਮਾਜ ਦੀ ਸਥਾਪਨਾ ਸਤਿਗੁਰੂ ਨਾਨਕ ਦਾ ਉਦੇਸ਼ ਸੀ। ਲੰਮੀ ਨਜ਼ਰ ਨਾਲ ਵੇਖਣ ਤੋਂ ਆਪ ਨੂੰ ਨਿਸਚਾ ਹੋ ਗਿਆ ਸੀ ਕਿ ਲੋਕਾਂ ਦੀ ਅਧਗਤੀ ਦਾ ਅਸਲ ਕਾਰਨ ਇਕ ਨਾਮ ਨੂੰ ਭੁੱਲ ਕੇ ਆਪੋ ਧਾਪੀ ਨਿਆਰੇ-2 ਵਿਸ਼ਵਾਸ਼ਾਂ ਵਿਚ ਵੰਡੇ ਹੋਣਾ ਸੀ। ਆਪ ਦੇ ਖਿਆਲ ਵਿਚ ਨਾਮ ਦੇ ਅੰਦਰ ਵੱਸੇ ਹੋਣ ਬਿਨਾਂ ਮਨੁਖ ਦਾ ਮਨ ਭਟਕਦਾ ਰਹਿੰਦਾ ਹੈ ਅਤੇ ਮਨ ਦੀ ਭਟਕਨ ਹੀ ਸਾਰੇ ਵਿਕਾਰਾਂ ਦਾ ਮੂਲ ਹੈ। ਆਪ ਨੇ ਫਰਮਾਇਆ ਸੀ :

'ਨਾਮ ਵਿਹੂਣੇ ਆਦਮੀ ਧ੍ਰਿਗ ਜੀਵਣ ਕਰਮ ਕਰੇਹਿ' (ਰਾਗ ਗੁਜਰੀ)

ਆਪ ਦੇ ਵਿਚਾਰ ਨੂੰ ਭਾਈ ਗੁਰਦਾਸ ਜੀ ਇਉਂ ਪ੍ਰਗਟ ਕਰਦੇ ਹਨ :

'ਸਤਿਨਾਮ ਬਿਨੁ ਬਾਦਰ ਛਾਈ'

ਇਸ ਲਈ ਸਤਿਗੁਰੂ ਜੀ ਨੇ ਸਾਰੇ ਸੰਸਾਰ ਅੰਦਰ

'ਸਤਿਨਾਮ ਦਾ ਚੱਕਰ ਫਿਰਾਯਾ

ਸਤਿਗੁਰੂ ਨਾਨਕ ਦੇਵ ਦੀ ਨਾਮ ਅੰਦਰ ਨਿਜੀ ਲਿਵਲੀਨਤਾ ਆਪ ਦੀ ਰਚਨਾ ਤੋਂ ਸਪਸ਼ਟ ਹੈ। ਆਪਨੇ ਬਾਰੇ ਆਪ ਦਾ ਫਰਮਾਨ ਹੈ :

'ਭਇਆ ਦਿਵਾਨਾ ਸ਼ਾਹ ਕਾ ਨਾਨਕੁ ਬਉਰਾਨਾ
ਹਉ ਹਰਿ ਬਿਨੁ ਅਵਰੁ ਨ ਜਾਨਾ। (ਰਾਗ ਮਾਰੂ)

ਅਤੇ 'ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ
ਮੈ ਦੇਵਾਨਾ ਭਇਆ ਅਤੀਤੁ
ਕਰ ਕਾਸਾ ਦਰਸਨ ਦੀ ਭੂਖ
ਮੈ ਦਰ ਮਾਗਉ ਨੀਤਾ ਨੀਤ

ਤਉ ਦਰਸਨ ਕੀ ਕਰਉ ਸਮਾਇ-ਮੈ ਦਰਿਮਾਂਗਤੁ ਭੀਖਿਆ ਪਾਇ ।
(ਤਿਲੰਗ)

ਆਪ ਦਾ ਨਾਮ ਦਾ ਪਿਆਰ ਦੋ ਰੂਪਾਂ ਅੰਦਰ ਸਾਮ੍ਹਣੇ ਆਉਂਦਾ ਹੈ :

(੧) ਵਾਹਿਗੁਰੂ ਦੀ ਹੋਂਦ ਉਤੇ ਵਿਸ਼ਵਾਸ਼ ਅਤੇ ਨਿਜੀ ਤੌਰ ਨਾਮ ਦਾ ਪਿਆਰ ਅਤੇ ਨਾਮ ਉਤੋਂ ਸਦਕੇ ਹੋਣ ਦਾ ਵਿਚਾਰ ਜੋ ਆਪ ਦੀ ਬਾਣੀ ਅੰਦਰ ਥਾਂ ਪਰ ਥਾਂ ਪ੍ਰਗਟ ਹੈ ।

(੨) ਵਾਹਿਗੁਰੂ ਦੇ 'ਘਟਿ ਅਵਘਟਿ ਰਵਿਆ' ਹੋਣ ਦੇ ਵਿਚਾਰ ਤੋਂ ਸਤਿਗੁਰੂ ਜੀ ਦਾ ਸਮੁਚੀ ਮਨੁਖਤਾ ਨਾਲ ਪਿਆਰ ਜਿਸ ਦੀਆਂ ਅਨੇਕ ਮਿਸਾਲਾਂ ਆਪ ਦੀ ਜੀਵਨ ਕਥਾ ਵਿਚ ਮਿਲਦੀਆਂ ਹਨ ।

ਆਪ ਸੰਸਾਰ ਦੇ ਲੋਕਾਂ ਨੂੰ ਇਨ੍ਹਾਂ ਦੋਨਾਂ ਰੂਪਾਂ ਅੰਦਰ ਨਾਮ ਦੇ ਪਿਆਰ ਵਿਚ ਰੰਗਣਾ ਚਾਹੁੰਦੇ ਸਨ ਜਿਸ ਲਈ ਆਪ ਨੇ ਦੇਸ ਪਰਦੇਸ ਵਿਚ ਫ਼ਿਰ ਕੇ ਲੋਕਾਂ ਨੂੰ ਇਸ ਦੀ ਦ੍ਰਿੜਤਾ ਦਿੱਤੀ ।

ਆਪ ਦੀ ਰਚਨਾ ਅਤੇ ਜੀਵਨ ਸਾਖੀਆਂ ਤੋਂ ਇਹ ਕਿਸ ਤਰਾਂ ਸਪਸ਼ਟ ਹੈ :

ਆਪ ਆਪਣੇ ਪ੍ਰਭੂ ਪ੍ਰੀਤਮ ਦੇ ਪਿਆਰ ਦੇ ਰੰਗ ਅੰਦਰ ਫਰਮਾਉਂਦੇ ਹਨ :

'ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ'

ਬਹੁ ਪ੍ਰਕਾਰੀ ਸੁੰਦਰ ਲਾਲ ਤੋਂ ਸਦਕੇ ਹੋਣ ਵਾਲੇ ਗੁਰੂ ਨਾਨਕ ਨੂੰ ਹਰ ਦਿਸਦੀ ਸ਼ੈ ਵਿਚੋਂ ਉਸਦਾ ਜ਼ਹੂਰ ਦਿਸਿਆ । ਸੁਣਾਈ ਦੇਂਦੀ ਹਰ ਅਵਾਜ਼ ਉਸਦੀ ਮਧੁਰ ਧੁਨ ਨਾਲ ਭਰਪੂਰ ਅਤੇ ਹਰ ਰਸ ਉਸਦੇ ਰਸ ਨਾਲ ਮਖਮੂਰ ਪਰਤੀਤ ਹੋਇਆ । ਤਾਰਿਆਂ ਜੜੇ ਗਗਨ ਰੂਪੀ ਥਾਲ ਵਿਚ ਜਗ ਰਹੇ ਚੰਦ ਤੇ ਸੂਰਜ ਦੇ ਦੀਵੇ, ਰੁਮਕਦੀ ਤੇ ਸੁਗੰਧੀ ਵੰਡਦੀ ਪਉਣ ਅਤੇ ਟਹਿਕਦੀ ਤੇ ਫੁਲਦੀ ਬਨਸਪਤੀ ਉਸ ਰੰਗਲੇ ਸ਼ਹੁ ਦੀ ਆਰਤੀ ਉਤਾਰ ਰਹੇ ਸਨ, ਕਿਧਰੇ ਹਵਾ, ਪਾਣੀ, ਅਗਨੀ ਅਤੇ ਰਾਜਾ ਇੰਦਰ ਦੇਵਤਿਆਂ ਦੇ ਸਮੂਹ ਸਹਿਤ ਉਸਦਾ ਜਸ ਗਾਇਨ ਪਏ ਕਰਦੇ ਸਨ ਅਤੇ ਅਨਗਿਣਤ ਖੰਡ ਮੰਡਲ ਤੇ ਬ੍ਰਹਿਮੰਡ ਅਤੇ ਇਨ੍ਹਾਂ ਵਿਚ ਵਸਦੇ ਅਨੇਕ ਜੀਅ ਜੰਤ, ਨਰ ਨਾਰੀ ਉਸਦੀ ਵਡਿਆਈ ਅੰਦਰ ਜੁੜੇ ਸਨ । ਇਹ ਤੱਕ ਗੁਰੂ ਨਾਨਕ ਦੇ ਮੂੰਹ ਤੋਂ ਅਵੱਸ਼ ਨਿਕਲਿਆ :

'ਵਾਹੁ ਮੇਰੇ ਸਾਂਹਿਬਾ ਵਾਹੁ'

'ਹਉ ਵਾਰੀ ਹਉ ਵਾਰਣੈ ਕੁਰਬਾਣ ਤੇਰੇ ਨਾਵਨੋ'

ਅਤੇ ਸਾਥੀ ਸੰਗੀਆਂ ਪ੍ਰਤੀ ਆਪਨੇ ਦਸਿਆ ।

'ਰੰਗਿ ਰਤਾ ਮੇਰਾ ਸਾਹਿਬ ਰਵਿ ਰਹਿਆ ਭਰਪੂਰਿ'

ਇਸੇ ਰੰਗ ਅੰਦਰ ਸਤਿਗੁਰੂ ਨਾਨਕ ਦੇਵ ਜੀ ਨੇ ਉਸ ਸਾਹਿਬ ਦੇ ਸਨਮੁਖ ਹੋ ਕੇ ਗਾਵਿਆ :

ਸਚੇ ਤੇਰੇ ਖੰਡ ਸਚੇ ਬ੍ਰਹਮੰਡ
ਸਚੇ ਤੇਰੇ ਲੋਅ ਸਚੇ ਆਕਾਰ
ਸਚੇ ਤੇਰੇ ਕਰਣੇ ਸਰਬ ਬੀਚਾਰ
ਸਚਾ ਤੇਰਾ ਅਮਰੁ ਸਚਾ ਦੀਬਾਣੁ
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ
ਸਚਾ ਤੇਰਾ ਕਰਮੁ ਸਚਾ ਨੀਸਾਣੁ
ਸਚੇ ਤੁਧੁ ਆਖਹਿ ਲਖ ਕਰੋੜਿ
ਸਚੈ ਸਭਿ ਤਾਣਿ ਸਚੈ ਸਭਿ ਜੋਰਿ
ਸਚੀ ਤੇਰੀ ਸਿਫਤਿ ਸਚੀ ਸਾਲਾਹ
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ
ਨਾਨਕ ਸਚੁ ਧਿਆਇਨਿ ਸਚੁ
ਜੋ ਮਰਿ ਜੰਮੇ ਸੁ ਕਚੁ ਨਿਕਚੁ

ਅਤੇ ਵਡੀ ਵਡਿਆਈ ਜਾ ਵਡਾ ਨਾਉ
ਵਡੀ ਵਡਿਆਈ ਜਾ ਸਚੁ ਨਿਆਉ
ਵਡੀ ਵਡਿਆਈ ਜਾ ਨਿਹਚਲ ਥਾਉ
ਵਡੀ ਵਡਿਆਈ ਜਾਣੈ ਆਲਾਉ
ਵਡੀ ਵਡਿਆਈ ਬੁਝੈ ਸਭਿ ਭਾਉ
ਵਡੀ ਵਡਿਆਈ ਜਾ ਪੁਛਿ ਨ ਦਾਤਿ
ਵਡੀ ਵਡਿਆਈ ਜਾ ਆਪੇ ਆਪਿ
ਨਾਨਕ ਕਾਰ ਨ ਕਥਨੀ ਜਾਇ
ਕੀਤਾ ਕਰਣਾ ਸਰਬ ਰਜਾਇ (ਆਸਾ ਮ: ੧)

ਉਸਦੀ ਵਡਿਆਈ ਅੰਦਰ ਜੁੜੇ ਅਤੇ ਉਸ ਨਾਲ ਇਕ ਸੁਰ ਹੋਏ ਗੁਰੂ ਨਾਨਕ ਨੇ ਕਰਤਾ ਪੁਰਖ ਦੀ ਅਦਭੁਤ ਰਚਨਾ ਦੀ ਜਿਸ ਵਸਤੂ ਵਲ ਧਿਆਨ ਕੀਤਾ ਇਕ ਦੂਜੇ ਤੋਂ ਵਧ ਅਸਚਰਜ ਦਿਸੀ। ਭਾਂਤੋ ਭਾਂਤੀ ਪ੍ਰਕਾਰ ਦੇ ਅਨਗਿਣਤ ਤੇ ਵਖੋ ਵਖ ਤਰੀਕਿਆਂ ਰਾਹੀਂ ਉਪਜ-ਅਨੇਕਾਂ ਜੀਵ ਮਨੁਖ ਵਾਂਙ ਜੇਰ ਤੋਂ ਪੈਦਾ ਹੋ ਕੇ ਮਾਂ ਦੇ ਦੁਧ ਤੋਂ ਅਪਨਾ ਜੀਵਨ ਅਰੰਭਦੇ ਹਨ, ਅਨੇਕ ਅੰਡਿਆਂ ਵਿਚੋਂ ਨਿਕਲ ਕੇ, ਅਨੇਕਾਂ ਹੋਰ ਧਰਤੀ ਤੋਂ ਉਗ ਕੇ ਅਤੇ ਅਣਗਿਣਤ ਮੈਲ ਮਿਟੀ ਤੋਂ ਉਪਜ ਕੇ ਹਵਾ ਪਾਣੀ ਵਿਚ ਅਤੇ ਧਰਤੀ ਤੇ ਵਿਚਰ ਰਹੇ ਹਨ। ਕਿਸੇ ਇਕ ਨਾਲ ਦੂਜੇ ਦੀ ਸ਼ਕਲ ਅਕਲ ਜਾਂ ਰੰਗ ਢੰਗ ਮੇਲ ਨਹੀਂ ਖਾਂਦਾ ਪਰੰਤੂ ਸਭ ਦੇ ਮੂੰਹ, ਅੱਖਾਂ, ਨੱਕ, ਕੰਨ ਇਕ ਸਾਰ ਖਾਣ ਪੀਣ, ਵੇਖਣ, ਸੁੰਘਣ ਤੇ ਸੁਨਣ ਦਾ ਕੰਮ ਕਰਦੇ ਹਨ। ਸਭ ਨੂੰ ਭੁਖ ਲਗਦੀ ਹੈ ਅਤੇ ਇਸਦੇ ਦੂਰ ਕਰਨ ਦੇ ਸਾਧਨ ਲੱਭਣ ਦੀ ਲੋੜ ਸਭ ਨੂੰ ਇਕੋ ਜਹੀ ਹੈ। ਸਭ ਕਿਸੇ ਅੰਦਰ ਜਿਉਂਦੇ ਰਹਿਣ ਅਤੇ ਮਰਨ ਤੋਂ ਬਚਣ ਦੀ ਇਛਾ ਇਕ ਸਮਾਨ ਹੈ। ਸਭ ਦੇ ਅੰਦਰ ਵਧਣ ਫੁਲਣ ਦੀ ਚਾਹ ਹੈ, ਕੋਈ ਭੀ ਮਰਨ ਲਈ ਤਿਆਰ ਨਹੀਂ ਪਰ ਮਰਦੇ ਸਾਰੇ ਹੀ ਹਨ। ਕਿਤਨੀ ਅਚਰਜ ਲੀਲ੍ਹਾ ਹੈ। ਅਨੇਕਤਾਂ ਅੰਦਰ ਏਕਤਾ ਕਿਨੀ ਪ੍ਰਧਾਨ ਹੈ। ਆਪਣੇ ਆਪਣੇ ਦਾਇਰੇ ਵਿਚ ਹਰ ਕਿਸੇ ਨੂੰ ਆਪਣੀ ਆਪਣੀ ਕਿਸਮ ਦੀ ਸੂਝ ਬੂਝ ਮਿਲੀ ਹੋਈ ਹੈ ਜਿਸਦੇ ਅਧੀਨ ਹਰ ਇਕ ਆਪੋ ਆਪਣੇ ਕੰਮ ਵਿਚ ਮਸਤ ਤੁਰਿਆ ਜਾ ਰਿਹਾ ਹੈ। ਹਕੀਰ ਤੋਂ ਹਕੀਰ ਅਤੇ ਚੰਗੇ ਤੋਂ ਚੰਗਾ ਭੀ ਆਪਣੀ ਨਸਲ ਵਧਾਉਣ ਦਾ ਚਾਹਵਾਨ ਹੈ ਗੋਇਆ ਕਿ ਹਰ ਸਰੇਣੀ ਦੀ ਇਹੋ ਚਾਹ ਹੈ ਕਿ ਓਹ ਵਧੇ ਫੁੱਲੇ। ਇਨ੍ਹਾਂ ਸਭ ਦੇ ਅੰਦਰ ਇਕੋ ਜੀਵਨ ਸੱਤਾ ਇਕ ਸਾਰ ਰਮ ਰਹੀ ਹੈ। ਜਿਸ ਤਰ੍ਹਾਂ ਸਾਰੀ ਬਨਾਸਪਤੀ ਅੰਦਰ ਪਾਣੀ ਹੈ ਜਾਂ ਸਾਰੇ ਜਾਨਦਾਰਾਂ ਅੰਦਰ ਤਾਪਮਾਨ ਹੈ, ਜਿਵੇਂ ਪਾਣੀ ਤੋਂ ਬਿਨਾਂ ਹਰਿਆਊਲ ਦਾ ਹੋਣਾ ਸੰਭਵ ਨਹੀਂ ਅਤੇ ਗਰਮੀ ਤਬਾ ਸੇਕ (ਅਗਨੀ) ਤੋਂ ਬਗੈਰ ਜ਼ਿੰਦਗੀ ਨਹੀਂ, ਇਵੇਂ ਹੀ ਸਰਬ ਹੋਂਦ ਅੰਦਰ ਵਾਹਿਗੁਰੂ ਦੀ ਜੋਤਿ ਪ੍ਰਕਾਸ਼ਮਾਨ ਹੈ, ਇਸ ਜੋਤਿ ਸਦਕਾ ਗੁਰੂ ਨਾਨਕ ਨੂੰ ਸਭ ਸਚ ਪਰਤੀਤ ਹੋਇਆ। ਆਪ ਦੀ ਇਹੋ ਜਹੀ ਸਚ ਦੀ ਸੂਝ ਨਿਰੀ (intellectual) ਦਿਮਾਗੀ ਨਹੀਂ ਸੀ, ਇਹ ਨਿਰਾ ਇਉਂ ਨਹੀਂ ਸੀ ਜਿਵੇਂ ਅਗਿਆਨ ਦੀ ਦਸ਼ਾ ਤੋਂ ਗਿਆਨ ਦੀ ਦਸ਼ਾ ਹੁੰਦੀ ਹੈ, ਸਗੋਂ ਇਹ ਇਕ ਉਜਾਲਾ ਸੀ। ਇਕ ਪ੍ਰਕਾਸ਼ ਸੀ ਜਿਸ ਨੂੰ ਵੇਖ ਕੇ ਉਹ ਚਕ੍ਰਿਤ ਸਨ। ਜਿਵੇਂ ਕਿਸੇ ਅਤਿਅੰਤ ਸੋਹਣੀ ਚੀਜ਼ ਨੂੰ ਵੇਖ ਜਾਂ ਅਤਿ

ਸੁਰੀਲਾ ਨਾਦ ਸੁਣਕੇ ਕਿਸੇ ਦਾ ਮਨ ਵਿਸਮਏ ਹੋ ਜਾਵੇ ਅਤੇ ਉਸਨੂੰ ਬਿਆਨ ਨ ਕਰ ਸਕਣ ਦੀ ਦਸ਼ਾ ਵਿਚ ਨਿਰਾ ਵਾਹ ਵਾਹ ਵਿਚ ਗੁੰਮ ਹੋ ਜਾਵੇ ।

ਆਪ ਕਾਮਰੂਪ ਦੇ ਰਾਜ ਅੰਦਰ ਪੁਜੇ । ਰਾਜੇ ਦਾ ਸਾਧਾਂ ਸੰਤਾਂ ਤੇ ਬਹੁਤਾ ਭਰੋਸਾ ਨਹੀਂ ਸੀ ਬਲਕਿ ਉਸਨੂੰ ਯਕੀਨ ਹੋ ਚੁਕਾ ਸੀ ਕਿ ਵਡੇ ਤੋਂ ਵਡਾ ਮਨੁਖ ਭੀ ਮੋਹ ਤੇ ਕਾਮ ਵਸ ਹੋ ਜਾਂਦਾ ਹੈ ਜਿਸ ਲਈ ਓਹ ਆਏ ਸਾਧੂਆਂ ਦੀ ਪਰਖ ਸੁੰਦਰ ਮੋਹਣੀਆਂ ਨੌਜਵਾਨ ਲੜਕੀਆਂ ਨੂੰ ਉਨ੍ਹਾਂ ਪਾਸ ਭੇਜ ਕੇ ਕਰਿਆ ਕਰਦਾ ਸੀ । ਉਸਨੇ ਗੁਰੂ ਨਾਨਕ ਦੀ ਵਡੀ ਉਪਮਾ ਸੁਣੀ ਸੀ ਪਰ ਉਸਦਾ ਮਨ ਨਹੀਂ ਮੰਨਦਾ ਸੀ । ਉਸ ਨੇ ਕਈ ਸੁੰਦਰ ਕੁਮਾਰੀਆਂ ਹਾਰ ਸ਼ਿੰਗਾਰ ਲਗਾ ਉਥੇ ਭੇਜੀਆਂ ਜਿਥੇ ਗੁਰੂ ਨਾਨਕ ਦੇਵ ਜੀ ਆ ਟਿਕੇ ਸਨ । ਕੁਮਾਰੀਆਂ ਨੇ ਅਨੇਕ ਪ੍ਰਕਾਰ ਦੇ ਹਾਵ ਭਾਵ ਦੁਆਰਾ ਗੁਰੂ ਨਾਨਕ ਦਾ ਮਨ ਮੋਹਨ ਦੇ ਸਾਧਨ ਕੀਤੇ । ਸਾਹਿਬਾਂ ਨੇ ਇਕ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਬਸੰਤ ਰਾਗ ਵਿਚ ਦਰਜ ਹੈ ਇਨ੍ਹਾਂ ਕੁਮਾਰੀਆਂ ਪ੍ਰਤੀ ਉਚਾਰਨ ਕੀਤਾ ਅਤੇ ਇਸਦੇ ਦੌਰਾਨ ਉਨ੍ਹਾਂ ਨੂੰ ਕਿਹਾ :

'ਗਾਛਹੁ ਪੁਤਰੀ ਰਾਜ ਕੁਆਰ'

ਅਰਥਾਤ ਜਾਓ, ਹੇ ਰਾਜ ਕੁਮਾਰ ਪੁਤਰੀਓ, ਮੈਨੂੰ ਕੀ ਰੀਝਾਉਂਦੀਆਂ ਹੋ

'ਮੋਹਨਿ ਮੋਹਿ ਲੀਆ ਮਨ ਮੋਹਿ'

ਮੇਰਾ ਮਨ ਤਾਂ ਮੇਰੇ ਪ੍ਰੀਤਮ ਮੋਹਨ ਨੇ ਮੋਹ ਲਿਆ ਹੋਇਆ ਹੈ ਤੁਸੀਂ ਇਹ ਕਿਵੇਂ ਮੋਹ ਸਕਦੀਆਂ ਹੋ ?

ਜਦੋਂ ਆਪ ਆਪਣੇ ਕਰਤਾ ਪੁਰਖ ਨਾਲ ਇਕ ਸੁਰ ਹੋਏ ਤਾਂ ਆਪ ਨੇ ਵੇਖਿਆ ਕਿ ਸਾਰੀ ਰਚਨਾ ਉਸਦੀ ਵਡਿਆਈ ਦਾ ਹੀ ਪ੍ਰਤੀਬਿੰਬ ਹੈ । ਪਉਣ ਪਾਣੀ ਅਗਨੀ ਆਪਣੇਂ ਆਪਣੇ ਗੁਣਾ ਰਾਹੀਂ ਉਸੇ ਦੀ ਵਡਿਆਈ ਦਾ ਸੰਦੇਸ਼ ਪਏ ਦੇਂਦੇ ਹਨ, ਸੂਰਮਿਆਂ ਦੀ ਸੂਰਮਤਾਈ, ਪੰਡਤਾਂ ਦੀ ਪੰਡਤਾਈ ਅਤੇ ਸੁੰਦਰੀਆਂ ਦੀ ਸੁੰਦਰਤਾਈ ਵਿਚੋਂ ਉਸਦੀ ਵਡਿਆਈ ਪਈ ਝਲਕਦੀ ਹੈ । ਰਾਗ ਰਾਗਣੀਆਂ ਉਸੇ ਦਾ ਰਾਗ ਅਲਾਪ ਰਹੇ ਹਨ, ਖੰਡਾਂ ਬ੍ਰਹਿਮੰਡਾਂ ਅੰਦਰ ਉਸਦਾ ਜਸ ਗਾਇਨ ਹੋ ਰਿਹਾ ਹੈ ਪਰ ਇਹ ਸਭ ਕੁਝ ਹੁੰਦਿਆਂ ਹੋਇਆਂ ਭੀ ਓਸਨੂੰ ਪੂਰੀ ਤਰ੍ਹਾਂ ਕੋਈ ਆਖ ਨਹੀਂ ਸਕਿਆ । ਉਸਦਾ ਅੰਤ ਤਾਂ ਕਿਸੇ ਕੀ ਪਾਉਣਾ ਸੀ ਜੋ ਉਸਦੀਆ ਸਿਫਤਾਂ ਕਹਿਣਾ ਵਿਚ ਲਗੇ ਹੋਏ ਹਨ ਉਨ੍ਹਾਂ ਦਾ ਅੰਤ ਭੀ ਕੋਈ ਨਹੀਂ ਲੈ ਸਕਿਆ । ਜਿਵੇਂ

ਅਨੇਕਾਂ ਨਦੀਆਂ ਨਾਲੇ ਅਥਾਹ ਸਾਗਰ ਨਾਲ ਇਕ ਮਿਕ ਹੋ ਕੇ ਭੀ ਸਾਗਰ ਦਾ ਪਾਰਾਵਾਰ ਨਹੀਂ ਪਾ ਸਕਦੇ ਇਉਂ ਹੀ ਉਸਦੀ ਵਡਿਆਈ ਕਰਨ ਵਾਲੇ ਉਸਦੇ ਵਿਚ ਘੁਲ ਮਿਲ ਕੇ ਭੀ ਉਸਦਾ ਆਦਿ ਅੰਤ ਨਹੀਂ ਜਾਣ ਸਕੇ :

'ਨਦੀਆ ਅਤੇ ਵਾਹ ਪਵਹਿ ਸਮੁੰਦਿ ਨ ਜਾਣੀਅਹਿ'

ਕਰਤਾ ਪੁਰਖ ਦੀ ਐਸੀ ਬੇਅੰਤ ਲੀਲ੍ਹਾ ਤਕ ਤਕ ਕੇ ਗੁਰੂ ਨਾਨਕ ਉਸਤੋਂ ਸਦਕੇ ਹੋ ਰਹੇ ਹਨ। ਪਿਤਾ ਕਾਲੂ ਤੇ ਮਾਤਾ ਤ੍ਰਿਪਤਾ ਉਨ੍ਹਾਂ ਦੀ ਇਸਤਰ੍ਹਾਂ ਮਖਮੂਰ ਹੋਏ ਹੋਣ ਦੀ ਦਸ਼ਾ ਤਕ ਚਾਹੁੰਦੇ ਹਨ ਕਿ ਕਿਸੇ ਤਰ੍ਹਾਂ ਉਨ੍ਹਾਂ ਦੇ ਮਨ ਨੂੰ ਮੋੜਾ ਪਵੇ ਅਤੇ ਉਹ ਹੋਰ ਦੁਨੀਆਦਾਰਾਂ ਵਾਂਙ ਏਧਰ ਧਿਆਨ ਦੇਣ, ਪਰ ਆਪ ਅਪਣੀ ਪਿਆਰੀ ਮਾਤਾ ਨੂੰ ਦਸਦੇ ਹਨ 'ਹੇ ਮਾਂ ਓਹ ਮੈਨੂੰ ਕਿਸਤਰ੍ਹਾਂ ਭੁਲ ਸਕਦਾ ਹੈ ਮੈਂ ਤਾਂ ਜੀਉਂਦਾ ਹੀ ਉਸਦੇ ਆਸਰੇ ਹਾਂ ਉਸਨੂੰ ਵਿਸਰ ਕੇ ਤਾਂ ਮੇਰੀ ਮੌਤ ਹੋ ਜਾਂਦੀ ਹੈ :

'ਆਖਾ ਜੀਵਾ ਵਿਸਰੈ ਮਰਿ ਜਾਉ'

ਤੇ 'ਸੋ ਕਿਉਂ ਵਿਸਰੇ ਮੇਰੀ ਮਾਇ'

ਮਾਪਿਆਂ ਦਾ ਪਿਆਰ ਇਹ ਬਰਦਾਸ਼ਤ ਨਹੀਂ ਕਰਦਾ ਕਿ ਉਨ੍ਹਾ ਦਾ ਇਕਲੌਤਾ ਪੁੱਤਰ ਇਸ ਤਰ੍ਹਾਂ ਉਪਰਾਮ ਹੋਇਆ ਰਹੇ ਤੇ ਕਿਸੇ ਵਿਹਾਰ ਕਾਰ ਦੀ ਗੱਲ ਨ ਕਰੇ। ਓਹ ਪੁੱਤਰ ਦੇ ਖਾਣ ਲਈ ਚੰਗੇ 2 ਪਦਾਰਥ ਤੇ ਪਹਿਨਣ ਵਾਸਤੇ ਬਸਤਰ ਲਿਆਉਂਦੇ ਹਨ। ਪਰ ਇਸ ਅਣੋਖੇ ਬਾਲਕ ਦੇ ਮਨ ਅੰਦਰ ਇਨ੍ਹਾਂ ਦੇ ਖਾਣ ਪਹਿਰਣ ਦੀ ਭੀ ਕੋਈ ਚਾਹ ਨਹੀਂ। ਮਾਪੇ ਸਮਝਦੇ ਹਨ ਕਿ ਇਸਨੂੰ ਭੁਖ ਨਹੀਂ ਲਗਦੀ ਇਸ ਦੇ ਅੰਦਰ ਕੋਈ ਰੋਗ ਹੈ ਜਿਸਦੇ ਦਾਰੂ ਕਰਨ ਦਾ ਉਹ ਚਾਰਾ ਕਰਦੇ ਹਨ। ਵੈਦ ਆਉਂਦਾ ਹੈ, ਮਾਂ ਤ੍ਰਿਪਤਾ ਵੈਦ ਨੂੰ ਦਸਦੀ ਹੈ ਕਿ ਨਾਨਕ ਨੂੰ ਕੋਈ ਗੁਝਾ ਰੋਗ ਹੈ ਜਿਸ ਕਰਕੇ ਇਸਨੂੰ ਭੁਖ ਭੀ ਨਹੀਂ ਲਗਦੀ। ਵੈਦ ਨਾਨਕ ਦੀ ਬਾਂਹ ਟਟੋਲਦਾ ਤੇ ਨਾੜੀ ਤੋਂ ਰੋਗ ਦੀ ਪਛਾਣ ਕਰਕੇ ਦਵਾਈ ਦੇਣਾ ਚਾਹੁੰਦਾ ਹੈ ਪਰ ਆਪ ਉਸਨੂੰ ਕਹਿੰਦੇ ਹਨ 'ਵੈਦ ਨ ਭੋਲੇ ਦਾਰੂ ਲਾਇ' ਅਤੇ ਮਾਂ ਨੂੰ ਦਸਦੇ ਹਨ ਕਿ ਅੰਮਾ, ਮੈਨੂੰ ਭੁਖ ਤਾਂ ਲਗੀ ਹੋਈ ਹੈ, ਤੂੰ ਕਿਉਂ ਕਹਿੰਦੀ ਹੈ ਮੈਨੂੰ ਭੁਖ ਨਹੀਂ ਲਗਦੀ। ਮੈਨੂੰ ਕਿਸੇ ਦਵਾ ਦਾਰੂ ਦੀ ਲੋੜ ਨਹੀਂ, ਮੇਰੀ ਭੁਖ ਹੀ ਮੇਰਾ ਦਾਰੂ ਹੈ :

'ਸਾਚੇ ਨਾਮ ਕੀ ਲਾਗੈ ਭੂਖ
ਉਤੁ ਭੂਖੈ ਖਾਇ ਚਲੀਅਹਿ ਦੂਖ'

ਨਾਨਕ ਦੇ ਅਣੋਖੇ ਰੋਗ ਦਾ ਕੈਸਾ ਅਣੋਖਾ ਦਾਰੂ ਹੈ, ਸਦਕੇ ਹਾਂ ਗੁਰੂ ਨਾਨਕ ਤੇਰੀ ਭੁਖ ਤੋਂ, ਜਿਸਤੋਂ ਤੇਰੇ ਦੁਖ ਖਾਧੇ ਜਾਂਦੇ ਹਨ। ਲੋਕਾਂ ਲਈ ਭੁਖ ਰੋਗ ਹੈ, ਰੋਗਾਂ ਦਾ ਕਾਰਨ ਹੈ, ਪਰ ਧੰਨ ਗੁਰੂ ਨਾਨਕ, ਤੇਰੀ ਭੁਖ ਤੇਰੇ ਦੁਖਾਂ ਦਾ ਦਾਰੂ ਹੈ। ਕਾਸ਼ ਇਹੋ ਜਹੀ ਭੁਖ ਸਾਰੇ ਮਨੁਖਾਂ ਨੂੰ ਲਗਦੀ ਤੇ ਮਨੁਖ ਰੋਗ ਰਹਿਤ ਹੋ ਜਾਂਦੇ।

ਗੁਰੂ ਨਾਨਕ ਦੇ ਹਿਰਦੇ ਦੀ ਇਹ ਭੁਖ ਕਿੰਨੀ ਤੇਜ਼ ਸੀ, ਉਸਦੀ ਬਿਹਬਲਤਾ ਨੂੰ ਇਕ ਵਿਯੋਗਨ ਪਤਨੀ ਦੇ ਪਿਆਰ ਦੀ ਤੁਲਨਾ ਦੇਂਦੇ ਹੋਏ ਆਪ ਨੇ ਕੁਝ ਅਲੌਕਿਕ ਚਿੱਤਰ ਬਾਣੀ ਅੰਦਰ ਖਿਚੇ ਹਨ ਜਿਨ੍ਹਾਂ ਦਾ ਸੰਖੇਪ ਜ਼ਿਕਰ ਆਪਦੀ ਨਾਮ ਭੁਖ ਦੀ ਸਹੀਈ ਤਸਵੀਰ ਹੋਵੇਗਾ।

(੧) ਪ੍ਰੀਤਮ ਦੀ ਭਾਲ ਵਿਚ ਵਿਯੋਗਣ ਇਸਤਰੀ ਦਾ ਧਿਆਨ ਬਣ ਦੇ ਉਨ੍ਹਾ ਅਨਗਿਣਤ ਫੁੱਲਾਂ ਵੱਲ ਜਾਂਦਾ ਹੈ ਜਿਨ੍ਹਾਂ ਉਤੇ ਬਸੰਤ ਨੇ ਖੇੜਾ ਲਿਆਂਦਾ ਹੈ ਅਤੇ ਜਿਨ੍ਹਾਂ ਦੀ ਸੁਗੰਧੀ ਦੀਆਂ ਲਪਟਾਂ ਲੈਣ ਲਈ ਭਉਰੇ ਭੁਮਰਾਂ ਪਾ ਰਹੇ ਹਨ। ਇਹ ਸੋਚਦੀ ਹੈ ਕਿੰਨਾ ਸੁਹਾਉਣਾ ਹੋ ਜਾਵੇ ਇਹ ਸਮਾਂ, ਜੇ ਮੇਰਾ ਪ੍ਰੀਤਮ ਭੀ ਕਿਧਰੋਂ ਬਹੁੜ ਪਵੇ ਪਰ ਪਿਆਰਾ ਨਜ਼ਰੀ ਨ ਪੈਂਦਾ ਵੇਖ ਇਹ ਹਾਹੁਕੇ ਭਰਦੀ ਤੇ ਆਪਣੇ ਆਪ ਵਿਚ ਨਿਘਰਦੀ ਜਾ ਰਹੀ ਹੈ ਕਿ ਇਕ ਵੰਨਿਉਂ ਅੰਬ ਦੇ ਰੁਖ ਤੋਂ ਕੋਇਲ ਦੀ ਮਿਠੀ ਕੂਕ ਇਸਦੇ ਕੰਨੀ ਪੈਂਦੀ ਹੈ ਅਤੇ ਫੁੱਲਾਂ ਲੱਦੀਆਂ ਡਾਲੀਆਂ ਉਤੇ ਭਉਂਦੇ ਭੌਰਿਆਂ ਦੀ ਭੰਕਾਰ ਸੁਣਾਈ ਦੇਂਦੀ ਹੈ। ਇਨ੍ਹਾਂ ਨੂੰ ਆਪਣੇ ਪਿਆਰਿਆਂ ਦੀ ਪਿਆਰ ਮਸਤੀ ਵਿਚ ਵੇਖ ਕੇ ਇਸ ਦਾ ਵਿਛੋੜਾ ਇਸਨੂੰ ਹੋਰ ਤੜਪਾਉਂਦਾ ਹੈ ਤੇ ਇਹ ਸੋਚਦੀ ਹੈ ਕਿ ਜੇ ਮੇਰਾ ਪਿਰ ਪ੍ਰਭੂ ਭੀ ਮੇਰੇ ਖਾਸ ਹੋਵੇ ਤਾਂ ਮੇਰੇ ਲਈ ਭੀ ਸਚੀਵੀ ਸੁਖ ਦਾ ਸਾਧਨ ਹੋ ਜਾਵੇ :

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ।

ਤੁਖਾਰੀ ਮ: ੧

(2) ਪ੍ਰਭੂ ਪ੍ਰੀਤਮ ਦੇ ਦੀਦਾਰ ਤੋਂ ਵਾਂਜੀ ਹੋਈ ਇਸ ਨੂੰ ਆਪਣੇ ਹਾਰ ਸ਼ਿੰਗਾਰ ਤੇ ਖਿਝ ਆਉਂਦੀ ਹੈ ਤੇ ਕਹਿੰਦੀ ਹੈ, ਮੈਂ ਭੰਨ ਸੁਟਾਂ ਇਹ ਚੂੜੀਆਂ ਮਾਰ ਕੇ ਆਪਣੀਆਂ ਬਾਹਾਂ ਪਲੰਘ ਦੀਆਂ ਬਾਹੀਆਂ ਨਾਲ। ਕੀ ਲੋੜ ਹੈ ਮਨਿਆਰ ਦੀ ਅਤੇ ਕਾਹਦੇ ਲਈ ਪਾਉਣੀਆਂ ਹਨ ਚੂੜੀਆਂ ਉਨ੍ਹਾਂ ਬਾਹਾਂ ਤੇ ਜੋ ਸ਼ਹੁ ਪਤੀ ਦੇ ਗਲੇ ਨਹੀਂ ਲਗੀਆਂ। ਮੈਂ ਸਮਝਦੀ ਸਾਂ ਕਿ ਮੈਂ ਬੜੀ ਸੁਚੱਜੀ ਹਾਂ ਤੇ ਪ੍ਰੀਤਮ ਨੂੰ ਰਿਝਾ ਲਿਆ ਹੈ ਪਰ ਮੈਂ ਵੇਖਦੀ ਹਾਂ ਕਿ ਮੇਰੀਆਂ ਸਖੀਆਂ ਸਹੇਲੀਆ ਤਾਂ ਪ੍ਰੀਤਮ ਨੂੰ ਰਾਵਣ ਗਈਆਂ ਹਨ ਪਰ ਮੈਂ ਉਸਦੇ ਵਿਯੋਗ ਵਿਚ ਧੁਖ ਰਹੀ ਹਾਂ, ਮੇਰਾ ਸੁਚੱਜ ਪੁਣਾ ਕਿਸ ਲੇਖੇ, ਜੇ ਇਹ ਪਤੀ ਨੂੰ ਨਹੀਂ ਭਾਉਂਦਾ। ਮੈਂ ਕੇਸ਼ਾਂ ਨੂੰ ਸਵਾਰਿਆਂ ਬਣਾਇਆ, ਹਾਰ ਸ਼ਿੰਗਾਰ ਭੀ ਲਾਏ ਪਰ ਜੇ ਪਿਆਰੇ ਨੇ ਮੈਨੂੰ ਅਪਣਾਇਆ ਨਾ, ਤਾ ਇਹ ਕਿਸ ਕੰਮ, ਮੈਂ ਝੂਰ ਝੂਰ ਮਰੀ। ਮੇਰੀਆਂ ਭੁੱਬਾਂ ਨਿਕਲ ਗਈਆਂ ਤੇ ਮੈਨੂੰ ਰੋਂਦੀ ਨੂੰ ਵੇਖ ਸਾਰਾ ਜਗਤ ਰੋਇਆ, ਜੰਗਲ ਦੇ ਪਖੂ ਭੀ ਰੋਏ ਪਰ ਮੇਰਾ ਬਿਰਹਾ ਜੂੰ ਦਾ ਤੂੰ ਬਣਿਆ ਰਿਹਾ, ਇਸਨੂੰ ਮੇਰੇ ਤੇ ਤਰਸ ਨ ਆਇਆ। ਮੇਰੀ ਰੋਂਦੀ ਰੋਂਦੀ ਦੀ ਪਲ ਭਰ ਅਖ ਲਗ ਗਈ, ਕੀ ਵੇਖਦੀ ਹਾਂ, ਪਿਆਰਾ ਆਇਆ ਤੇ ਚਲਾ ਗਿਆ, ਮੈਂ ਫੁਟ ਫੁਟ ਰੋਈ। ਕੀ ਕਰਦੀ, ਨ ਪਿਆਰੇ ਤਕ ਪਹੁੰਚ ਸਕਾਂ, ਨ ਸੁਨੇਹਾ ਭੇਜ ਸਕਾਂ, ਮੈਂ ਨੀਂਦਰ ਨੂੰ ਵਾਸਤੇ ਪਾਏ, ਭਲਾ, ਜੇ ਨੀਂਦ ਆ ਜਾਵੇ ਤੇ ਸੁਪਨੇ ਵਿਚ ਹੀ ਫਿਰ ਪਿਆਰੇ ਦਾ ਦੀਦਾਰ ਹੋ ਜਾਵੇ :

ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁਬਾਹੀ ਸਣੁਬਾਹਾ
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ
ਨਾ ਮਨੀਆਰੁ ਨ ਚੂੜੀਆ ਨ ਸੇ ਵੰਗੁੜੀਆਹਾ
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ
ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ
ਮਾਠਿ ਗੁੰਦਾਈਂ ਪਟੀਆ ਭਰੀਐ ਮਾਂਗ ਸੰਧੂਰੇ
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ

ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ
ਆਉ ਸਭਾਗੀ ਨੀਂਦੜੀਏ ਮਤੁ ਸਹੁ ਦੇਖਾ ਸੋਇ......ਵਡਹੰਸ ਮ: ੧

(3) ਪਤੀ ਦੇ ਏਨੇ ਵਿਯੋਗ ਰੁਧੀ ਨਾਰ ਤਕਦੀ ਹੈ ਕਿ ਸਮਾਂ ਦਬਾ ਦਬ ਬੀਤਦਾ ਜਾ ਰਿਹਾ ਹੈ, ਸ਼ਾਇਦ ਪਿਆਰ ਅੰਦਰ ਕਿਸੇ ਦੋਸ਼ ਕਾਰਨ ਪਤੀ ਨੇ ਇਸਨੂੰ ਛਡ ਦਿਤਾ ਹੈ। ਹੁਣ ਤਾਂ ਉਮਰ ਭੀ ਰੰਗ ਵਟਾ ਰਹੀ ਹੈ। ਅਸੂ ਦੇ ਸਹੀਨੇ ਕਾਹੀ ਤੇ ਪਿਲਛੀ ਦੇ ਚਿਟੇ ਫੁੱਲਾਂ ਵਾਂਝ ਧਉਲੇ ਕੇਸਾਂ ਨੇ ਆਪਣੇ ਬੁਢਾਪੇ ਦਾ ਦਰਿਸ਼ ਅੱਖਾਂ ਸਾਹਮਣੇ ਲੈ ਆਂਦਾ ਹੈ, ਜਵਾਨੀ ਦੀ ਗਰਮੀ ਬੀਤ ਚੁਕੀ ਹੈ ਅਤੇ ਬੁਢਾਪੇ ਦਾ ਜਾੜਾ ਮਨ ਡੁਲਾ ਰਿਹਾ ਹੈ।

ਅਤਿ ਦੀ ਗਰਮੀ ਪਿਛੋਂ ਤਾਪਮਾਨ ਦੇ ਡਿਗ ਜਾਣ ਵਾਂਝ ਵਿਛੋੜੇ ਦੀ ਖਿਚ ਦੇ ਤਾਪਮਾਨ ਦੇ ਡਿਗ ਜਾਣ ਦਾ ਡਰ ਸਤਾ ਰਿਹਾ ਹੈ ਤੇ ਮਨ ਡੋਲ ਰਿਹਾ ਹੈ ਕਿ ਜੇ ਹੁਣ ਭੀ ਮੇਲ ਨ ਹੋਇਆ ਤਾਂ ਕੀ ਜਾਣੀਏ, ਇਸ ਤੜਪ ਦਾ ਹੀ ਅੰਤ ਨਾ ਹੋ ਜਾਵੇ ਤੇ ਮਿਲਣ ਦੀ ਸੱਧਰ ਵਿਚੇ ਹੀ ਰਹਿ ਜਾਏ :

'ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ
ਆਗੈ ਘਾਮ ਪਿਛੈ ਰੁਤਿ ਜਾੜਾ ਦੇਖਿ ਚਲਤ ਮਨੁ ਡੋਲੇ'

(ਤੁਖਾਰੀ ਮ. ੧)

ਇਹ ਕੁਰਲਾ ਉਠਦੀ ਹੈ ਤੇ ਕੂਕ ਕੇ ਪ੍ਰੀਤਮ ਨੂੰ ਵਾਸਤਾ ਪਾਉਂਦੀ ਹੈ 'ਆ ਜਾਓ ਪ੍ਰੀਤਮ, ਮੈਂ ਤਾਂ ਝੂਰ ਝੂਰ ਮਰ ਚੁਕੀ ਹਾਂ, ਹੁਣ ਤਾਂ ਤੂੰ ਹੀ ਆ ਮਿਲੇਂ ਤਾਂ ਮੇਲ ਹੋ ਸਕਦਾ ਹੈ। ਮੇਰੇ ਵਿਚ ਹੁਣ ਸਤਿਆ ਨਹੀਂ ਰਹੀ ਤੇ ਮੇਰਾ ਮਨ ਡੋਲ ਰਿਹਾ ਹੈ ਇਸ ਵਹਿਮ ਵਿਚ, ਕਿ ਤੇਰੇ ਦਰਸ਼ਨ ਨ ਹੀ ਹੋਣ :

ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ
ਤਾ ਮਿਲੀਐ ਜਾ ਮੇਲੇ ਦੂਜੈ ਭਾਇ ਖੁਈ

(4) ਜਿਸ ਤਰ੍ਹਾਂ ਪੋਹ ਦੀ ਖੁਸ਼ਕ ਸਰਦੀ ਤੇ ਬਰਫ ਦੇ ਵੱਸਣ ਨਾਲ ਜੰਗਲ ਦੇ ਵੇਲ ਬੂਟਿਆਂ ਦਾ ਰਸ ਭੀ ਖੁਸ਼ਕ ਹੋ ਜਾਂਦਾ ਹੈ, ਮੈਂ ਹੁਣ ਨਿਢਾਲ ਹੋ ਚੁਕੀ ਹਾਂ, ਮੇਰੇ ਸਰੀਰ ਅੰਦਰ ਸਤਿਆ ਨਹੀਂ ਕਿ ਮੈਂ ਤੇਰੇ ਤਕ ਅੱਪੜ ਸਕਾਂ ਪਰ ਮੇਰੇ ਅੰਦਰ ਅਤੇ ਰਸਨਾ ਤੇ ਤੂੰ ਉਵੇਂ ਹੀ ਵਸ ਰਿਹਾ ਹੈਂ, ਮੇਰੇ ਮਨ ਦੀ ਤੜਪ ਤਾਂ

ਅਜੇ ਜਵਾਨ ਹੈ, ਤੂੰ ਅਜੇ ਭੀ ਨਹੀਂ ਆਉਂਦਾ ?

'ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ
ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ।' (ਤੁਖਾਰੀ ਮ: ੧)

ਧੰਨ ਗੁਰੂ ਨਾਨਕ, ਕਿੰਨੀ ਬਿਹਬਲਤਾ ਹੈ ਤੇਰੇ ਪਿਆਰ ਵਿਚ ! ਪਰ ਇਹ ਬਿਹਬਲਤਾ ਹੋਰ ਤੀਖਣ ਹੋ ਗਈ ਜਦੋਂ ਤੂੰ ਤਕਿਆ ਆਪਣੇ ਪ੍ਰੀਤਮ ਨੂੰ ਕੋਹੜੀ ਦੀ ਝੁਗੀ ਵਿਚ......ਨਹੀਂ ਨਹੀਂ......ਕੋਹੜੀ ਦੇ ਸਰੀਰ ਵਿਚੋਂ ਝਾਤੀਆਂ ਪਾਉਂਦਾ । ਤੇਰੀ ਭੈਣ ਬੇਬੇ ਨਾਨਕੀ ਤੇਰੇ ਛੋਟੇ ਛੋਟੇ ਲਾਲਾਂ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਉਂਗਲੀ ਲਾਈ ਤੇਰੇ ਪਾਸ ਲਿਆਈ ਤੇ ਉਨ੍ਹਾਂ ਦਾ ਵਾਸਤ ਪਾ———ਹਾਂ ਤੇਰੀ ਲੜ ਲਗੀ ਸਾਡੀ ਮਾਤ ਸੁਲੱਖਣੀ ਦਾ ਵਾਸਤਾ ਪਾ—— ਤੈਨੂੰ ਕਿਹਾ 'ਵੀਰਨ, ਇਹ ਤੇਰੇ ਪਿਆਰ ਦੇ ਭੁਖੇ ਹਨ, ਤੇਰੇ ਬਿਨਾ ਕੌਣ ਹੈ ਜੋ ਇਨ੍ਹਾਂ ਦੀ ਬਾਂਹ ਫੜੇ ? ਤੂੰ ਕਿਹਾ 'ਸਚ ਏ, ਬੇਬੇ, ਜੋ ਤੂੰ ਕਹਿੰਦੀ ਏਂ, ਪਰ ਮੇਰਾ ਪ੍ਰੀਤਮ ਮੈਨੂੰ ਓਥੇ ਬੁਲਾ ਰਿਹਾ ਏ ਜਿਥੇ ਰੋਗੀ ਰੋਗ ਵਿਚ ਗ੍ਰਸੇ ਵਿਲਕ ਰਹੇ ਨੇ, ਜਿਥੇ ਕੋਹੜੀ ਕੋਹੜ ਕਰਕੇ ਦੁਖੀ ਨੇ, ਜਿਥੇ ਅਧਰਮੀ ਲੋਕ ਧਰਮ ਦੇ ਨਾਮ ਤੇ ਅਭੋਲ ਜਨਤਾ ਦਾ ਸਾਹ ਸੁਕਾ ਰਹੇ ਨੇ, ਜਿਥੇ ਜਾਬਰ ਲੋਕ ਗ੍ਰੀਬਾਂ ਦੇ ਲਹੂ ਨਹਾ ਰਹੇ ਨੇ, ਜਿਥੇ ਸਤੀਆਂ ਦਾ ਸਤ ਭੰਗ ਕੀਤਾ ਜਾ ਰਿਹਾ ਏ, ਜਿਥੇ ਇਨ੍ਹਾਂ ਦੇ ਲਾਲਾਂ ਜਹੇ ਅਨੇਕਾਂ ਲਾਲ ਦੁਖ ਤੇ ਭੁਖ ਹੱਥੋਂ ਵਿਲਕ ਰਹੇ ਨੇ । ਬੇਬੇ, ਤੂੰਹੇਂ ਦਸ ਕਿ ਮੇਰੇ ਪ੍ਰੀਤਮ ਦੇ ਵਿਲਕਦੇ ਸੰਸਾਰ ਨੂੰ ਛੱਡ ਕੇ ਮੈਨੂੰ ਇਨ੍ਹਾਂ ਲਾਲਾਂ ਪਾਸ ਬੈਠਣਾ ਕਿਵੇਂ ਬਣਦਾ ਏ ? ਬੇਬੇ ਨਿਰੁਤਰ ਖੜੀ ਰਹਿ ਗਈ ਅਤੇ ਤੂੰ 'ਸਤਿ ਕਰਤਾਰ, ਸਤਿ ਕਰਤਾਰ' ਕਹਿੰਦਾ ਸਿਧਾ ਉਥੇ ਪੁਜਿਆ, ਜਿਥੇ ਤੇਰਾ ਪ੍ਰੀਤਮ ਕੋਹੜੀ ਦੇ ਅੰਦਰ ਬੈਠਾ ਤੈਨੂੰ ਆਪਣੇ ਪਾਸ ਬੁਲਾ ਰਿਹਾ ਸੀ ।

ਧੰਨ ਗੁਰੂ ਨਾਨਕ । ਆਪ ਉਸ ਝੌਂਪੜੀ ਪਾਸ ਪੁਜੇ ਜਿਥੇ ਇਕ ਇਕੱਲਾ ਕੋਹੜੀ ਪਾਣੀ ਹੱਥੋਂ ਤੜਪ ਰਿਹਾ ਸੀ । ਝੌਂਪੜੀ ਤੋਂ ਬਾਹਰ ਦੂਰ ਤਕ ਕੋਹੜੀ ਦੀ ਪਾਕ ਤੇ ਗੰਦੇ ਲਹੂ ਦੀ ਬੋ ਮਾਰਦੀ ਸੀ । ਮਰਦਾਨਾ ਬੋਲਿਆ 'ਬਾਬਾ, ਕਿਧਰ ਜਾ ਰਹੇ ਓ, ਇਸ ਵੰਨਿਉਂ ਤਾਂ ਬੋ ਆਉਂਦੀ ਏ :' ਬਾਬੇ ਆਖਿਆ, 'ਮਰਦਾਨਿਆਂ ਇਹੋ ਬੋ ਹਟਾਉਣ ਤਾਂ ਅਸੀਂ ਆਏ ਹਾਂ । ਸਾਰਾ ਸੰਸਾਰ ਹੀ ਇਸ ਬੋ ਅੰਦਰ ਗ੍ਰਸਿਆ ਏ ਸਾਡਾ ਕੰਮ ਇਸ ਬੋ ਨੂੰ ਦੂਰ ਕਰਨਾ ਤੇ ਸਾਰੇ ਸੰਸਾਰ ਵਿਚ ਨਾਮ ਦੀ ਸੁਗੰਧੀ ਫੈਲਾਉਣਾ ਏ, ਜੇ ਅਸੀਂ ਇਸ ਤੋਂ ਨੱਕ ਵਟਾਂਗੇ ਤਾਂ ਇਹ ਬੋ ਕਿਵੇਂ

ਹਟੇਗੀ ?' ਬਾਬੇ ਨੇ ਅਗੇ ਵਧ ਕੋਹੜੀ ਦੀ ਸਾਰ ਲਈ, ਆਪਣੇ ਦੁਸ਼ਾਲੇ ਨਾਲ ਉਸਦਾ ਲਹੂ ਪਾਕ ਸਾਫ ਕੀਤਾ, ਮਰਦਾਨਾ ਪਾਣੀ ਦਾ ਘੜਾ ਲਿਆਇਆ ਕੋਹੜੀ ਨੂੰ ਇਸ਼ਨਾਨ ਕਰਾਇਆ, ਬਸਤਰ ਧੋਤੇ, ਤੇ ਉਸ ਨੂੰ ਕਿਹਾ :

'ਜੈ ਤਨਿ ਬਾਣੀ ਵਿਸਰਿ ਜਾਇ
ਜਿਉਂ ਪੱਕਾ ਰੋਗੀ ਵਿਲਲਾਇ' ਧਨਾਸਰੀ ਮ: ੧

ਕੋਹੜੀ ਨੂੰ ਸੁਰਤ ਫਿਰੀ, ਬਾਬੇ ਨੇ ਪਿਆਰ ਕੀਤਾ, ਨਾਂਮ ਦੀ ਦਾਤ ਬਖਸ਼ੀ, ਕੋਹੜੀ ਨੂੰ ਆਪਣੇ ਅੰਦਰ ਵਸਦਾ ਪ੍ਰੀਤਮ ਪਰਤੱਖ ਹੋ ਦਿਸਿਆ, ਪ੍ਰੀਤਮ ਦੇ ਚਰਣਾਂ ਨੂੰ ਲਿਪਟ ਗਿਆ । ਮਰਦਾਨੇ ਨੂੰ ਭੀ ਨਾਨਕ ਦੇ ਪ੍ਰੀਤਮ ਦਾ ਦੀਦਾਰ ਕਹੜੀ ਦੇ ਟਹਿਕ ਚੁਕੇ ਚੇਹਰੇ ਵਿਚੋਂ ਹੋਇਆ ਤੇ ਮਰਦਾਨੇ ਤੇ ਕੋਹੜੀ ਨੇ ਰਲ ਕੇ ਗਾਵਿਆਂ :

ਧੰਨ ਨਾਨਕ ਤੇਰੀ ਵਡੀ ਕਮਾਈ

ਹੁਣ ਬਾਬਾ ਸਿਆਲਕੋਟ ਸ਼ਹਿਰ ਦੇ ਬਾਹਰ ਇਕ ਬੇਰ ਦੇ ਰੁਖ ਹੇਠ ਆ ਬੈਠਾ, ਨੇੜੇ ਹੀ ਇਕ ਗੁੰਬਦ ਅੰਦਰ ਬੰਦ ਪੀਰ ਹਮਜ਼ਾ ਗੌਂਸ ਚਲੀਹਾ ਕਟ ਰਿਹਾ ਸੀ। ਕਿਸੇ ਨੂੰ ਆਗਿਆ ਨਹੀਂ ਕਿ ਚਾਲੀ ਦਿਨ ਬੀਤਨ ਤੋਂ ਅਗੋਂ ਦਰਵਾਜ਼ਾ ਖੋਲ੍ਹੇ। ਸ਼ਹਿਰ ਵਿਚ ਹਾ ਹਾ ਕਾਰ ਮਚੀ ਸੀ ਕਿ ਜਿਸ ਦਿਨ ਚਲੀਹਾ ਕਟ ਪੀਰ ਬਾਹਰ ਆਇਆ ਸ਼ਹਿਰ ਗਰਕ ਕਰ ਦੇਵੇਗਾ । ਲੋਕ ਇਸ ਭੈ ਅੰਦਰ ਪਹਿਲੋਂ ਹੀ ਅਧਮੋਏ ਹੋ ਚੁੱਕੇ ਸਨ । ਇਸ ਤਰ੍ਹਾਂ ਡਰੇ ਤੇ ਸਹਿਮੇ ਹੋਏ ਲੋਕਾਂ ਨੂੰ ਬਾਬੇ ਨੇ ਧਰਵਾਸ ਦਿਤਾ । ਪੀਰ ਨੂੰ ਬੁਲਾ ਭੇਜਿਆ ਪਰ ਮੁਰੀਦਾਂ ਨੇ ਮਰਦਾਨੇ ਨੂੰ ਦੂਰ ਤੋਂ ਮੋੜ ਦਿਤਾ । ਕਰਤਾਰ ਦਾ ਕਰਨਾ, ਅਗਲੇ ਦਿਨ ਗੁੰਬਦ ਫਟਿਆ ਤੇ ਸੂਰਜ ਦਾ ਚਾਨਣਾ ਪੀਰ ਦੇ ਮੂੰਹ ਪਰ ਪਿਆ, ਪੀਰ ਘਬਰਾਕੇ ਉਠਿਆ, ਬਾਹਰ ਆਇਆ ਚਲੀਹਾ ਪੂਰਾ ਨ ਹੋਇਆ । ਬਾਬੇ ਨੇ ਆਖਿਆ 'ਪੀਰ ਜੀ ਏਡੀ ਕ੍ਰੋਪੀ ਕਿਉਂ ? ਪੀਰ ਆਖਿਆ 'ਇਹ ਝੂਠਿਆਂ ਦਾ ਸ਼ਹਿਰ ਗਰਕ ਹੋਣਾ ਚਾਹੀਏ' ਬਾਬੇ ਨੇ ਆਖਿਆ 'ਇਉਂ ਨਾ ਕਹੋ, ਪੀਰ ਜੀ, ਸਚ ਰਮ ਰਹਿਆ ਸਾਰੇ ਸੰਸਾਰ ਵਿਚ, ਇਹ ਘਰ ਸੱਚੇ ਰਬ ਦਾ ਇਸ ਦਾ ਜ਼ਰਹ 2 ਭਰਪੂਰ ਸੱਚੇ ਨੂਰ ਨਾਲ, 'ਸਚੀ ਤੇਰੀ ਕੁਦਰਿਤ ਸਚੇ ਪਾਤਸ਼ਾਹ' ਦੋਸ਼ ਤੇਰੇ ਵੇਖਣ ਵਿਚ, ਤੇਰੀ ਹਉਮੇ ਦੇ ਗੁਬਾਰ ਨੇ ਤੇਰੀਆਂ ਅਖਾਂ ਤੇ ਪੜਦਾ ਪਾ ਦਿਤਾ ਹੈ । ਜਿਸ ਕਰਕੇ ਤੈਨੂੰ ਸਚ ਨਹੀਂ ਦਿਸਦਾ, ਇਹ ਝੂਠਿਆਂ ਦਾ ਸਹਿਰ ਨਹੀਂ, ਝੂਠਾ ਉਹ ਜੋ ਸਚ ਦੀ ਪਛਾਣ ਨ ਕਰੇ, ਜੋ ਸਚ ਨੂੰ ਤਿਆਗ ਕੇ ਝੂਠ ਦਾ ਆਸਰਾ ਤਕੇ, ਜੋ ਇਕ

ਨਿਰੰਕਰ ਦੀ ਓਟ ਛਡ ਕੇ ਬੰਦੇ ਦੀ ਓਟ ਸਮਾਰੇ । ਤੂੰ ਕੋਣ ਕਿਸੇ ਨੂੰ ਪੁੱਤਰ ਦੇਣ ਵਾਲਾ, ਇਹ ਰਬ ਦੀ ਦਾਤ ਜਿਸ ਨੂੰ ਚਾਹੇ ਬਖਸ਼ੇ, ਚਾਹੇ ਨ ਬਖਸ਼ੇ । ਜਿਸ ਨੇ ਤੈਥੋਂ ਪੁੱਤਰ ਮੰਗਿਆ ਉਸ ਨੇ ਝੂਠਾ ਆਸਰਾ ਤਕਿਆ ਅਤੇ ਤੂੰ ਕੁਫਰ ਤੋਲਿਆ ਜਦੋਂ ਤੂੰ ਰਬ ਨਾਲ ਸ਼ਰੀਕਾ ਕੀਤਾ । ਤੁਸੀਂ ਦਵੇਂ ਝੂਠੇ ਪਰ ਰੱਬ ਸਚਾ ਤੇ ਰਬ ਦੀ ਸਾਜਨਾ ਸਚੀ । ਮੈਂ ਤੈਨੂੰ ਹੁਣੇ ਨਿਸਚੈ ਕਰਾਉਂਦਾ ਹਾਂ ਕਿ ਇਹ ਝੂਠਿਆਂ ਦਾ ਸ਼ਹਿਰ ਨਹੀਂ ।

ਇਉਂ ਕਹਿ ਬਾਬੇ ਨੇ ਇਕ ਟਕਾ ਮਰਦਾਨੇ ਦੇ ਹਥ ਧਰਿਆ ਤੇ ਕਿਹਾ, 'ਜਾਹ ਸ਼ਹਿਰੋਂ ਟਕੇ ਦਾ ਸਚ ਝੂਠ ਖਰੀਦ ਲਿਆ ।' ਥੋੜੇ ਚਿਰ ਮਗਰੋਂ ਮਰਦਾਨਾ ਸ਼ਹਿਰੋਂ ਮੁੜਿਆ ਤੇ ਇਕ ਕਾਗਜ ਬਾਬੇ ਦੇ ਹਥ ਦਿਤਾ । ਬਾਬੇ ਕਾਗਜ਼ ਖੋਲ੍ਹਿਆ ਤਾਂ ਉਸ ਪਰ ਲਿਖਿਆ ਸੀ :

'ਮਰਣਾ ਸਚ ਜੀਊਣਾ ਝੂਠ'

ਬਾਬੇ ਨੇ ਇਹ ਪੀਰ ਦੇ ਹਥ ਦਿਤਾ ਤੇ ਮੇਹਰ ਭਰੀ ਇਕ ਤਕਨੀ ਨਾਲ ਪੀਰ ਦੇ ਝੂਠ ਦੇ ਛਉੜ ਕਟ ਦਿਤੇ । ਪੀਰ ਦੇ ਮਨ ਤੇ ਪਿਆ ਗੁਬਾਰ ਉਠ ਗਿਆ ਤੇ ਪੀਰ ਨੂੰ ਸਚੋਂ ਸਚ ਪਰਤੀਤ ਹੋਣ ਲਗਾ । ਓਹ ਸਿਆਲਕੋਟ ਜੋ ਝੂਠਿਆਂ ਦਾ ਸ਼ਹਿਰ ਦਿਸਦਾ ਸੀ ਸਚ ਭਰਪੂਰ ਦਿਸਿਆ ।

ਹੁਣ ਬਾਬੇ ਨੇ ਅੰਤਰ ਧਿਆਨ ਹੋ ਕੇ ਤਕਿਆ ਤਾਂ ਸ਼ਹਿਰ ਸੈਦਪੁਰ ਦੇ ਮਹਿਲ ਮਾੜੀਆਂ ਸੜਦੇ ਤਕੇ ਗਰੀਬ ਰਿਆਇਆ ਦੀ ਹਾਹਾਕਾਰ ਬਾਬੇ ਦੇ ਕੰਨੀ ਪਈ । ਬਾਬਾ ਉਠ ਨਠਾ ਉਸ ਵੱਲ ਨੂੰ । ਬਾਬਰ ਬਾਦਸ਼ਾਹ ਸਣੇ ਹਜ਼ਾਰਹਾ ਬੁਰਛਿਆਂ ਦੇ ਸ਼ਹਿਰ ਵਿਚ ਦਾਖ਼ਲ ਹੋ ਚੁਕਾ ਸੀ, ਗਰੀਬ ਅਮੀਰ ਬੁਢੇ ਤੇ ਜਵਾਨ ਇਕ ਸਾਰ ਕਤਲ ਕੀਤੇ ਜਾ ਰਹੇ ਸਨ, ਗਲੀਆਂ ਬਾਜ਼ਾਰ ਲਹੂ ਲੁਹਾਨ ਹੋਏ ਕਤਲ ਗਾਹ ਬਣ ਚੁਕੇ ਸਨ, ਧਨ ਲੁਟਿਆ ਅਤੇ ਸੁੰਦਰਤਾ ਵਿਲੁੰਧਰੀ ਜਾ ਰਹੀ ਸੀ । ਦੌਲਤ ਤੇ ਜਵਾਨੀ ਜਿਨ੍ਹਾਂ ਦੀ ਮਸਤੀ ਨੇ ਸੈਦਪੁਰ ਦੇ ਵਸਨੀਕਾਂ ਨੂੰ ਸਭ ਕੁਝ ਭੁਲਾ ਰਖਿਆ ਸੀ, ਅਜ ਉਨ੍ਹਾਂ ਦੇ ਵੈਰੀ ਬਣ ਚੁਕੇ ਸਨ, ਸੁੰਦਰ ਕੁਮਾਰੀਆਂ ਜਿਨ੍ਹਾਂ ਦੇ ਗਲੀਂ ਮੋਤੀਆਂ ਦੀਆਂ ਮਾਲਾਂ ਲਟਕਦੀਆਂ ਸਨ ਅਜ ਜਰਵਾਨਿਆਂ ਦੀ ਬੰਦੀ ਅੰਦਰ ਬੇਪਤ ਕੀਤੀਆਂ ਜਾ ਰਹੀਆਂ ਸਨ । ਸਤਿਗੁਰੂ ਉਨ੍ਹਾਂ ਦੀ ਦਸ਼ਾ ਨੂੰ ਇਉਂ ਵਰਨਣ

ਕਰਦੇ ਹਨ :

'ਜਿਨਿ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ
... ... ... ... ...
ਤਿਨ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ਆਸਾ ਮ: ੧

ਇਸ ਤਰ੍ਹਾਂ ਦੀ ਲੁਟ ਮਾਰ ਮਗਰੋਂ ਸ਼ਹਿਰ ਨੂੰ ਸਾੜਿਆ ਫੂਕਿਆ ਜਾ ਰਿਹਾ ਸੀ। ਮੁਸੀਬਤ ਮਾਰੇ ਜੋ ਮਾਰੇ ਨ ਗਏ ਫੜੇ ਹੋਏ ਬਾਬਰ ਦੀ ਬੰਦੀ ਅੰਦਰ ਸ਼ਾਹੀ ਫੌਜਾਂ ਲਈ ਆਟਾ ਪੀਸਣ ਲਗਾਏ ਹੋਏ ਸਨ। ਗੁਰੂ ਨਾਨਕ ਤੇ ਮਰਦਾਨਾ ਅਗ ਅੰਦਰ ਝੋਂਕੇ ਜਾ ਰਹੇ ਲੋਕਾਂ ਨੂੰ ਬਚਾਉਣ ਲਈ ਏਥੇ ਪੁਜੇ ਪਰ ਛੇਤੀ ਹੀ ਇਨ੍ਹਾਂ ਨੂੰ ਭੀ ਕੈਦੀ ਬਣਾ ਕੇ ਚਕੀਆਂ ਪੀਸਣ ਲਗਾ ਦਿਤਾ ਗਿਆ।

ਸਾਰੇ ਬੰਦੀਵਾਨ ਚਕੀਆਂ ਪੀਸ ਰਹੇ ਹਨ, ਮਰਦਾਨਾ ਭੀ ਚਕੀ ਪੀਸਦਾ ਹੈ ਪਰ ਬਾਬਾ ਅੰਤਰ ਧਿਆਨ ਹੋਇਆ ਆਪਣੇ ਪ੍ਰੀਤਮ ਨੂੰ ਪੁਛ ਰਿਹਾ ਹੈ 'ਏਨਾ ਅਨਰਥ ਹੋਇਆ ਹੈ, ਲੋਕ ਕੁਰਲਾ ਰਹੇ ਹਨ ਪਰ, ਦਾਤਾ, ਇਨ੍ਹਾਂ ਨੂੰ ਤਕ ਤੇਰੇ ਮਨ ਤਰਸ ਨਹੀਂ ਪਿਆ ? ਇਹ ਨਿਰਬਲ ਲੋਕ ਬਲ ਵਾਲੇ ਬੁਰਛਿਆਂ ਹਥੋਂ ਪੀਸੇ ਜਾ ਰਹੇ ਹਨ। ਜੇ ਇਹ ਭੀ ਬਲਵਾਨ ਹੁੰਦੇ ਤਾਂ ਕੋਈ ਗਿਲਾ ਨਹੀਂ ਸੀ, ਲੜਦੇ ਮਾਰਦੇ ਮਰਦੇ, ਪਰ ਇਥੇ ਤਾਂ ਗਰੀਬ ਨਿਤਾਣੀਆਂ ਗਊਆਂ ਉਤੇ ਬਲਵਾਨ ਸ਼ੀਂਹ ਆ ਪਿਆ ਹੈ, ਇਹ ਗਰੀਬ ਗਊਆਂ ਭੀ ਤੇਰੀਆਂ ਹੀ ਹਨ ਇਨ੍ਹਾਂ ਦੀ ਪੁਕਾਰ ਸੁਨਣ ਵਾਲਾ ਭੀ ਤਾਂ ਤੂੰ ਹੀ ਹੈਂ।

ਇਉਂ ਕਰਤਾ ਪੁਰਖ ਨਾਲ ਜੁੜੇ ਬਾਬੇ ਨਾਨਕ ਦੇ ਗਲੇ ਤੋਂ ਸ਼ਬਦ ਹੋਇਆ ਤੇ ਬਾਬੇ ਗਾਂਵਿਆਂ :

'ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ'
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ

ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ
ਕਰਤਾ ਤੂੰ ਸਭਨਾ ਕਾ ਸੋਈ
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ।  (ਆਸਾ ਮ: ੧)

ਮਜ਼ਲੂਮਾਂ ਦੀ ਹਾਹਾਕਾਰ ਤੇ ਜ਼ਾਲਮਾਂ ਦੀ ਮਾਰ ਧਾੜ ਦੇ ਵਾਯੂ ਮੰਡਲ ਅੰਦਰ ਬਾਬੇ ਨਾਨਕ ਦਾ ਇਹ ਸਰੋਦ ਬਲ ਰਹੇ ਭਾਂਬੜਾ ਉਪਰ ਮਿਠੀ ਸ਼ਾਂਤ ਫੁਹਾਰ ਦਾ ਕੰਮ ਕਰ ਰਿਹਾ ਸੀ । ਲੁਕਾਈ ਦਾ ਧਿਆਨ ਬਾਬੇ ਵੱਲ ਖਿਚਿਆ ਗਿਆ । ਬਾਬਰ ਨੇ ਵੀ ਤਕਿਆ ਕਿ ਕੋਈ ਅਬਰੇ ਰਹਿਮਤ (ਰਬੀ ਮੇਹਰ ਦਾ ਮੀਂਹ) ਵਸ ਰਿਹਾ ਹੈ । ਬਾਬਰ ਦਾ ਦਿਲ ਦਹਿਲ ਗਿਆ । ਬਾਬੇ ਨੂੰ ਸੰਬੋਧਨ ਕਰ ਬੋਲਿਆ 'ਫਕੀਰ ਸਾਂਈ, ਇਕ ਨਜ਼ਰ ਇਧਰ ਭੀ, ਮੇਰੇ ਪਰ ਵੀ ਫਜ਼ਲ'

ਬਾਬੇ ਨੇ ਵਡੇ ਜਬ੍ਹੇ ਨਾਲ ਬਾਬਰ ਵੱਲ ਤਕਿਆ ਤੇ ਆਖਿਆ 'ਖਲਕਤ ਪਰ ਜ਼ੁਲਮ ਔਰ ਖਾਲਕ ਤੋਂ ਫਜ਼ਲ ਦੀ ਆਸ ? ਜੇ ਫਜ਼ਲ ਚਾਹੁਨਾ ਏਂ ਤਾਂ ਤਕ ਉਸ ਨੂੰ ਖ਼ੁਦਾ ਦੀ ਖਲਕਤ ਵਿਚ, ਜੇ ਚਾਹੁਨਾ ਏਂ ਕਿ ਅੱਲਾ ਤਾਲਾ ਤੇਰੇ ਤੇ ਮੇਹਰ ਕਰੇ ਤਾਂ ਤੂੰ ਮੇਹਰ ਕਰ ਖਲਕੇ ਖ਼ੁਦਾ ਤੇ । ਜੇ ਤੂੰ ਖ਼ੁਦਾ ਦੀ ਖਲਕਤ ਨੂੰ ਅਗ ਵਿਚ ਸਾੜੇਂਗਾ ਤਾਂ ਦੋਜ਼ਖ ਦੀ ਅੱਗ ਤੈਨੂੰ ਸਾੜੇਗੀ । ਜੇ ਤੂੰ ਬਚਨਾ ਚਾਹੁਨਾ ਏਂ ਕਹਿਰੇ ਖ਼ੁਦਾ ਤੋਂ, ਤਾਂ ਬਚਾ ਖਲਕਤ ਨੂੰ ਇਸ ਅਗ ਤੋਂ, ਜੋ ਤੂੰ ਮਚਾ ਰਖੀ ਏ ਇਨ੍ਹਾਂ ਗਰੀਬਾਂ ਉਪਰ'

ਬਾਬਰ ਡਰਿਆ 'ਕਹਿਰੇ ਖ਼ੁਦਾ' ਤੋਂ ਅਤੇ ਹੁਕਮ ਦਿਤਾ 'ਬੰਦ ਕਰੋ ਫੌਰਨ ਇਹ ਕਤਲ ਤੇ ਜ਼ੁਲਮ ਅਤੇ ਬੁਝਾ ਦਿਓ ਅੱਗ, ਜਿਥੇ ਜਿਥੇ ਭੀ ਇਹ ਬਲ ਰਹੀ ਏ' ਅਤੇ ਫਿਰ ਮੁਖਾਤਬ ਹੋ ਬਾਬੇ ਨਾਨਕ ਨੂੰ ਬੋਲਿਆ 'ਫਕੀਰ ਸਾਈਂ ਮੈਨੂੰ ਖਿਦਮਤ ਦਸੋ' ਬਾਬੇ ਆਖਿਆ 'ਮੇਰੇ ਮਾਲਕ ਦੀ ਵਡੀ ਖਿਦਮਤ ਏਹੋ ਏ ਕਿ ਜ਼ੁਲਮ ਬੰਦ ਕਰ, ਅਨਾਥ, ਬਲਹੀਨ, ਬੁਢੇ, ਬਚੇ ਤੇ ਅਬਲਾ ਔਰਤ ਦੀ ਮਦਦ ਕਰ, ਖ਼ੁਦਾ ਦੀ ਖ਼ੁਦਾਈ ਨੂੰ ਤਕ ਏਹਨਾਂ ਵਿਚ, ਇਨ੍ਹਾਂ ਦੀ ਸੇਵਾ ਮੇਰੇ ਮਾਲਕ ਦੀ ਸੇਵਾ ਏ, ਇਨ੍ਹਾਂ ਦਾ ਪਿਆਰ ਰਬ ਦਾ ਪਿਆਰ ਏ, ਜੇ ਏਨਾਂ ਨਾਲ ਪਿਆਰ ਕਰੇਂਗਾ, ਤਾਂ ਰਬ ਤੇਰੇ ਨਾਲ ਪਿਆਰ ਕਰੇਗਾ' ਇਉਂ ਕਹਿੰਦਾ ਬਾਬਾ ਆਪਨੇ ਸਾਥੀ ਮਰਦਾਨੇ ਸਮੇਤ ਆਪਨੀ ਹਥੀਂ ਮਜ਼ਲੂਮ ਦੁਖੀਆਂ ਦੇ ਦੁਧ ਵੰਡਾਉਣ ਲਗ ਪਿਆ । ਬਾਬੇ ਨੂੰ ਇਉਂ

ਜੁਟਾ ਵੇਖ ਹੋਰ ਲੋਕ ਭੀ ਬਾਬੇ ਨਾਲ ਆ ਜੁੜੇ ਤੇ ਅਨੇਕਾਂ ਸੜਦੇ, ਵਿਲਕਦੇ ਤੇ ਕੁਰਲਾਉਂਦੇ ਰਬ ਦੇ ਬੰਦਿਆਂ ਦੀ ਸਹਾਇਤਾ ਕੀਤੀ। ਇਸ ਤਰ੍ਹਾਂ ਸੈਦਪੁਰ ਦੀ ਮਜ਼ਲੂਮ ਖਲਕਤ ਵਿਚ ਆਪਣੇ ਪ੍ਰੀਤਮ ਨੂੰ ਟੋਲਦਾ ਬਾਬਾ ਅਗੇ ਵਧੀ ਜਾ ਰਿਹਾ ਹੈ ਅਤੇ ਗਾਉਂ ਰਿਹਾ ਹੈ :

'ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ'

ਸ੍ਰੀ ਰਾਗ ਮ: ੧

ਹਾਂ, ਜਿਥੇ ਜਿਥੇ ਬਾਬੇ ਦੀ ਨਜ਼ਰ ਪਈ, ਰਹਿਮਤਾਂ ਦੇ ਮੀਂਹ ਵਸ ਪਏ, ਦੁਖੀਆਂ ਨੂੰ ਸੁਖ ਦਾ ਸਾਹ ਆਇਆ, ਅਗਾਂ ਬੁਝ ਗਈਆਂ, ਠੰਡ ਵਰਤ ਗਈ :

'ਸਾਤਿ ਸਹਜ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ'

ਸੋ ਅਸੀਂ ਵੇਖਦੇ ਹਾਂ ਕਿ ਗੁਰੂ ਨਾਨਕ ਦਾ ਪਿਆਰ ਜਿਥੇ ਇਕ ਵੰਨੇ ਪ੍ਰਭੂ ਪ੍ਰੀਤਮ ਦੀ ਯਾਦ ਦੀ ਭੁਖ ਦਾ ਰੂਪ ਲੈਂਦਾ ਹੈ ਜਿਸ ਯਾਦ ਦੀ ਭੁਖ ਵਿਚ ਅਤਿ ਦਰਜੇ ਦੀ ਬਿਹਬਲਤਾ ਹੈ, ਵਿਯੋਗਣ ਪਤਨੀ ਦੀ ਪਤੀ ਦੇ ਮੇਲ ਲਈ ਤੜਪ ਹੈ ਜਿਸ ਤੜਪ ਦਾ ਹੋਣਾ ਹੀ ਅਸਲ ਜੀਵਣ ਹੈ।

'ਨਾਮ ਬਿਨਾਂ ਨਹੀਂ ਜੀਵਿਆ ਜਾਇ'

ਉਥੇ ਗੁਰੂ ਨਾਨਕ ਨੂੰ ਪ੍ਰੀਤਮ 'ਘਟਿ ਅਵਘਟਿ ਰਵਿਆ ਸਭ ਥਾਈਂ' ਪ੍ਰਤੀਤ ਹੁੰਦਾ ਹੈ ਜਿਸ ਲਈ ਓਹ ਮਹਿਸੂਸ ਕਰਦੇ ਹਨ ਕਿ ਕੋਹੜੀ ਦੇ ਕੋਹੜ ਦਾ ਦੁਖ ਦੂਰ ਕਰਨ ਨਾਲ ਗੁਰੂ ਨਾਨਕ ਦੇ ਪ੍ਰੀਤਮ ਦਾ ਦੁਖ ਦੂਰ ਹੁੰਦਾ ਹੈ, ਸਿਆਲਕੋਟ ਦੇ ਸਹਿਮੇ ਹੋਏ ਲੋਕਾਂ ਨੂੰ ਧਰਵਾਸ ਦੇਣ ਨਾਲ ਗੁਰੂ ਨਾਨਕ ਦੇ ਪ੍ਰੀਤਮ ਨੂੰ ਧੀਰਜ ਆਉਂਦਾ ਹੈ ਅਤੇ ਬਾਬਰਬਾਣੀ ਦੇ ਜ਼ੁਲਮਾਂ ਦੀ ਅਗ ਵਿਚ ਝੋਕੇ ਜਾ ਰਹੇ ਲੋਕਾਂ ਨੂੰ ਬਚਾਉਣ ਨਾਲ ਆਪ ਦੇ ਪ੍ਰੀਤਮ ਨੂੰ ਸੁਖ ਦਾ ਸਾਹ ਆਉਂਦਾ ਹੈ।

ਇਸ ਤਰ੍ਹਾਂ ਗੁਰੂ ਨਾਨਕ ਦੇ ਦਰਸਾਏ ਨਾਮ ਦੇ ਪਿਆਰ ਤੋਂ ਗੁਰਮਤਿ ਦੇ ਦੋ ਅਹਿਮ ਨੁਕਤੇ ਦ੍ਰਿੜ ਹੁੰਦੇ ਹਨ :

(੧) ਵਾਹਿਗੁਰੂ ਪ੍ਰੀਤਮ ਦੇ ਗੁਣਾਂ ਦੀ ਵਾਰ 2 ਦੁਹਰਾਈ ਯਾਦ (ਸਿਮਰਨ) ਜਿਸ ਨਾਲ ਮਨੁਖ ਦਾ ਮਨ ਏਧਰ ਓਧਰ ਭਟਕਨ ਤੋਂ ਰੁਕ ਕੇ ਵਾਹਿਗੁਰੂ ਦੇ ਗੁਣਾਂ ਅੰਦਰ ਜੁੜ ਜਾਏ, ਅਤੇ (2) ਸਭ ਦੇ ਅੰਦਰ ਰਮ ਰਹੀ ਵਾਹਿਗੁਰੂ ਜੋਤਿ ਦੇ

ਅਹਿਸਾਸ ਨਾਲ ਦੀਨ ਦੁਖੀ ਮਨੁਖ ਮਾਤਰ ਦੀ ਸੇਵਾ।

ਸਿਮਰਨ ਅਤੇ ਸੇਵਾ ਹੀ ਗੁਰੂ ਨਾਨਕ ਵਿਚਾਰਧਾਰਾ ਦੇ ਮੂਲ ਤੱਤ ਹਨ।

## ਨਾਨਕ ਨਾਮੁ ਚੜ੍ਹਦੀ ਕਲਾ

ਗੁਰੂ ਨਾਨਕ ਦਾ ਨਾਮ ਦਾ ਮਾਰਗ ਹੈ। ਫਰਮਾਣ ਹੈ :

'ਨਾਨਕ ਕੈ ਘਰਿ ਕੇਵਲ ਨਾਮ'

ਅਤੇ 'ਮੰਨੈ ਨਾਮੁ ਸੋਈ ਜਿਨਿ ਜਾਇ
ਅਵਰੀ ਕਰਮ ਨ ਲੇਖੈ ਲਾਇ'

ਅਰਥਾਤ ਸੰਸਾਰ ਅੰਦਰ ਸਫਲ ਜੀਵਿਆ ਉਸੇ ਦਾ ਸਮਝੋ ਜਿਸ ਨੂੰ ਨਾਮ ਉਪਰ ਪਰਤੀਤ ਆ ਗਈ ਹੈ ਹੋਰ ਕਰਮ ਧਰਮ ਵਾਹਿਗੁਰੂ ਦੇ ਦਰਬਾਰ ਵਿਚ ਕਬੂਲ ਨਹੀਂ ਪੈਂਦੇ—ਨਾਮ ਦੀ ਪਰਤੀਤ ਹੀ ਸਫਲਤਾ ਦਾ ਇਕੋ ਰਾਹ ਹੈ ਇਸੇ ਲਈ ਸਤਿਗੁਰੂ ਫਰਮਾਉਂਦੇ ਹਨ : 'ਜਿਸ ਨੋ ਪਰਤੀਤ ਹੋਵੈ ਤਿਸਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹਿ ਮਾਨੁ

ਜੋ ਬਿਨ ਪਰਤੀਤੀ ਕਪਟੀ ਕੂੜੀ ਕੂੜੀ ਅਖੀਂ ਮੀਟਦੇ ਉਨ ਦਾ ਉਤਰ
'ਜਾਇਗਾ ਝੂਠ ਗੁਮਾਨ'

ਜਿਸ ਨਾਮ ਉਪਰ ਮਨੁਖ ਨੇ ਪਰਤੀਤ ਲਿਆਉਣੀ ਹੈ ਓਹ ਚੜ੍ਹਦੀ ਕਲਾ ਦੇ ਸਰੂਪ ਵਾਲਾ ਹੈ. ਓਹ ਇਕੋ ਇਕ ਸਾਰਿਆਂ ਤੋਂ ਵਡਾ ਹੈ ਜਿਸ ਦੇ ਨਾਲ ਦਾ ਹੋਰ ਕੋਈ ਨਹੀਂ ਇਸ ਲਈ ਉਸ ਦੀ ਸਰਣ ਵਿਚ ਆਇਆ ਕਿਸੇ ਹੋਰ ਦਾ ਭੈ ਨਹੀਂ ਰਹਿੰਦਾ। ਓਹ ਹਮੇਸ਼ਾਂ ਸਥਿਰ ਹੈ, ਕਦੇ ਬਿਨਸਦਾ ਨਹੀਂ ਇਸ ਲਈ ਉਸ ਦੇ ਮੰਨਣ ਵਾਲੇ ਨੂੰ ਕਦੀ ਸ਼ੋਕ ਨਹੀਂ ਹੁੰਦਾ। ਉਹ ਸਦਾ ਸੰਗ ਰਹਿੰਦਾ ਹੈ ਇਸ ਲਈ ਉਸ ਉਪਰ ਭਰੋਸਾ ਰਖਣ ਵਾਲੇ ਨੂੰ ਕਦੀ ਇਕੱਲੇ ਹੋਣ ਦਾ ਝੋਰਾ ਨਹੀਂ ਹੁੰਦਾ। ਓਹ ਕਿਸੇ ਤੋਂ ਡਰਦਾ ਨਹੀਂ, ਨ ਅਪਨੇ ਮਨ ਅੰਦਰ ਕਿਸੇ ਨਾਲ ਈਰਖਾ ਦਵੈਖ ਹੀ ਰਖਦਾ ਹੈ ਇਸ ਲਈ ਉਸ ਤੋੜੀ ਹਰ ਕੋਈ ਬਿਨਾਂ ਕਿਸੇ ਹਿਚਕਿਚਾਹਟ (hesitation) ਪਹੁੰਚ ਸਕਦਾ ਅਤੇ ਆਪਨਾ ਦੁਖ ਸੁਖ ਉਸ ਦੇ ਸਾਂਹਮਣੇ ਫੋਲ ਸਕਦਾ ਹੈ ਉਸ ਪਾਸੋਂ ਕਦੀ ਅਨਿਆਂ ਨਹੀਂ ਹੁੰਦਾ ਇਸ ਲਈ ਉਸ ਦੇ ਦਰਬਾਰ ਅੰਦਰ ਫਰਿਆਦੀ ਹੋਇਆਂ ਪੂਰਾ ਹੱਕ ਮਿਲ ਜਾਂਦਾ ਹੈ। ਫਿਰ ਓਹ ਅੰਤਰ ਜਾਮੀ ਹੈ ਅਤੇ

ਸਾਡੇ ਮਨ ਦੀ ਪੀੜਾਂ ਨੂੰ ਜਾਣ ਲੈਂਦਾ ਹੈ ਇਸ ਲਈ ਉਸ ਵਲੋਂ ਨਿਰਾਸਤਾ ਹੋਣੀ ਸੰਭਵ ਨਹੀਂ ਅਤੇ ਸਾਨੂੰ ਕੁਝ ਦੇਣ ਸਮੇਂ ਉਸ ਨੂੰ ਕਿਧਰੋਂ ਪੁਛਣਾ ਨਹੀਂ ਪੈਂਦਾ ਓਹ ਆਪਨੇ ਆਪ ਸਭ ਕੁਝ ਕਰਣ ਕਰਾਉਣ ਅਤੇ ਦੇਣ ਦੇ ਸਮਰਥ ਹੈ । ਓਹ ਵਡਾ ਮੇਹਰਵਾਨ ਅਤੇ ਬਿਨਾਂ ਮੰਗੇ ਦਾਨ ਦੇਣ ਵਾਲਾ ਹੈ ਅਤੇ ਮੇਹਰ ਕਰਦਾ ਹੋਇਆ ਸਾਡੇ ਅਉਗਣ ਭੀ ਨਹੀਂ ਚਿਤਾਰਦਾ ਅਥਵਾ ਵਡਾ ਬਖਸ਼ਿੰਦ ਭੀ ਹੈ ਤੇ ਸਭ ਨੂੰ ਪਿਆਰ ਕਰਦਾ ਤੇ ਆਪਣੇ ਕਰਕੇ ਜਾਣਦਾ ਹੈ । ਜਿਸ ਤਰ੍ਹਾਂ ਕਿਸੇ ਵਡੇ ਪ੍ਰਵਾਰ ਦਾ ਪਿਤਾ ਆਪਣੇ ਪ੍ਰਵਾਰ ਵਿਚ ਰਹਿੰਦਾ ਹੋਇਆ ਸਾਰਿਆਂ ਦੀ ਪ੍ਰਿਤਪਾਲਨਾ ਕਰਦਾ ਹੈ ਉਨ੍ਹਾਂ ਦੇ ਦੁਖ ਸੁਖ ਦਾ ਧਿਆਨ ਰਖਦਾ ਹੈ ਕਿਸੇ ਬਚੇ ਦੀ ਗਲਤੀ ਪਿਛੋਂ ਕਦੀ ਝਿੜਕ ਭੀ ਲੈਂਦਾ ਹੈ ਪਰ ਮਨ ਅੰਦਰ ਗੁਸਾ ਜਾ ਕੀਨੇ ਦਾ ਭਾਵ ਨਹੀਂ ਰਖਦਾ ਇਉਂ ਹੀ ਵਾਹਿਗੁਰੂ ਆਪਨੀ ਸਾਰੀ ਸਾਜਨਾ ਦੇ ਵਿਚ ਰਹਿੰਦਾ ਹੋਇਆ ਸਭ ਦੀ ਵੇਖ ਭਾਲ ਕਰਦਾ ਹੈ । ਫਿਰ ਓਹ ਖੇੜਾ ਮੁਜਸਮ (ਸਦਾ ਮਨ ਚਾਓ) ਹੈ ਇਸ ਲਈ ਸਾਰਿਆਂ ਅੰਦਰ ਖੇੜਾ ਵੰਡਦਾ ਹੈ 'ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮ' ਅਤੇ ਆਪਨੇ ਬਚਿਆਂ ਨੂੰ ਖੁਸ਼ ਵੇਖ ਕੇ ਖੁਸ਼ ਹੁੰਦਾ ਹੈ । ਉਸ ਦਾ ਇਕ ਵਡਾ ਗੁਣ ਇਹ ਭੀ ਹੈ ਕਿ ਓਹ ਸਭ ਦੀਆਂ ਅਰਦਾਸਾਂ ਬੇਣਤੀਆਂ ਸੁਣਦਾ, ਉਨ੍ਹਾਂ ਦੀਆਂ ਅੰਦਰਲੀਆਂ ਭਾਵਨਾਂ ਨੂੰ ਜਾਂਚਦਾ ਅਤੇ ਹਰ ਇਕ ਦੀ ਭਾਵਨਾ ਅਨੁਸਾਰ ਉਸ ਦੀ ਅਰਦਾਸ ਪ੍ਰਵਾਣ ਕਰਦਾ ਹੈ । ਫਿਰ ਉਸ ਦਾ ਹੁਕਮ, ਉਸ ਦੇ ਬਧੇ ਹੋਏ ਬੰਧਾਨ (ਕਾਨੂੰਨਿ ਕੁਦਰਤ) ਵਡੇ ਅਟੱਲ ਅਤੇ ਸਭ ਕਿਸੇ ਉਤੇ ਇਕ ਸਾਰ ਲਾਗੂ ਹੁੰਦੇ ਹਨ ਜਿਸ ਨਾਮ ਦੇ ਅਜੇਹੇ ਗੁਣ ਹਨ ਉਸ ਉਤੇ ਵਿਸ਼ਵਾਸ ਲੈ ਆਉਣਾ ਅਤੇ ਉਸ ਨਾਲ ਅੰਤਰ ਆਤਮ ਪਿਆਰ ਰਾਹੀਂ ਉਸ ਨੂੰ ਅੰਗ ਸੰਗ ਜਾਨਣਾ ਆਪਨੇ ਆਪ ਵਿਚ ਉਮਾਹ ਪੈਦਾ ਕਰਦਾ ਅਤੇ ਮਨ ਨੂੰ ਖੇੜੇ ਅੰਦਰ ਰਖਦਾ ਹੈ । ਇਹ ਖੇੜਾ ਹੀ ਮਨੁੱਖ ਦੀ ਚੜ੍ਹਦੀ ਕਲਾ ਦਾ ਨਿਸ਼ਾਨ ਹੈ । ਖੇੜਾ ਮਨ ਦੇ ਚਿੰਤਾ ਰਹਿਤ ਹੋਣ ਦੀ ਭੀ ਨਿਸ਼ਾਨੀ ਹੈ :

'ਸੋਇ ਅਚਿੰਤਾ ਜਾਗਿ ਅਚਿੰਤਾ-ਜਹਾ ਕਹਾਂ ਪ੍ਰਭ ਤੂੰ ਵਰਤੰਤਾ'
(ਭੈਰਉ)

ਇਹ ਨਿਸਚਾ ਕਿ ਵਾਹਿਗੁਰੂ ਮੇਰੇ ਨਾਲ ਹੈ ਅਤੇ ਮੇਰਾ ਮੇਹਰਬਾਨ ਤੇ ਮਿੱਤਰ ਹੈ ਮਨੁੱਖ ਨੂੰ ਸਾਰੀਆਂ ਮੁਥਾਜੀਆਂ ਤੋਂ ਮੁਕਤ ਕਰ ਦੇਂਦਾ ਹੈ :

'ਜਾ ਤੂ ਮੇਰੇ ਵਲਿ ਹੈ ਤਾ ਕਿਆ ਮੁਹਛੰਦਾ' (ਮਾਰੂ ਮ: 5)

ਇਸ ਦੇ ਨਾਲ ਮਨੁਖ ਨੂੰ ਇਹ ਹੌਸਲਾ ਹੋ ਜਾਂਦਾ ਹੈ ਕਿ ਜੋ ਹਰ ਗੱਲ ਦਾ ਕਰਨ ਕਾਰਨ ਹੈ, ਜੇ ਓਹ ਮੇਰਾ ਮਿੱਤਰ ਹੈ, ਤਾਂ ਮੈਨੂੰ ਝੋਰਾ ਕਿਉਂ ਹੋਵੇਗਾ :

'ਇਕਾ ਟੇਕ ਮੇਰੇ ਮਨ ਚੀਤਿ-ਜਿਸ ਕਿਛ ਕਰਨਾ ਸੁ ਹਮਰਾ ਮੀਤਿ,

ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਅੰਦਰ ਲਿਖਦੇ ਹਨ :

'ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ'

ਅਰਥਾਤ ਨਾਮ ਜਪਣ ਤੇ ਨਾਮ ਨਾਂਲ ਪਿਆਰ ਕਰਨ ਵਾਲਾ ਮਨੁਖ ਕੰਵਲ ਵਾਂਝ ਖਿੜਿਆ ਰਹਿੰਦਾ ਹੈ। ਇਹੋ ਚੜ੍ਹਦੀ ਕਲਾ ਹੈ ਜਿਥੇ ਨਾਮ ਹੈ ਉਥੇ ਖੇੜਾ ਹੈ—ਮਨੁਖ ਦੇ ਨਾਮੀ ਹੋਣ ਦੀ ਇਹੋ ਵਡੀ ਨਿਸ਼ਾਨੀ ਹੈ। ਨਾਮ ਚੜ੍ਹਦੀ ਕਲਾ ਦਾ ਮੁਖ ਅਧਾਰ ਹੈ।

ਸ਼ੇਖ ਬ੍ਰਹਮ ਫਰੀਦ ਸਾਨੀ ਦੇ ਮਨ ਉਤੇ ਹੋਰ ਸੂਫੀ ਫਕੀਰਾਂ ਵਾਂਝ ਦੁਨੀਆਂ ਦੇ ਫਾਨੀ ਹੋਣ ਅਤੇ ਮਾਇਆ ਅਤੇ ਦੁਨਿਆਵੀ ਪਿਆਰ ਦੀ ਅਸਥਿਰਤਾ ਵਡਾ ਅਸਰ ਸੀ ਜਿਸ ਕਾਰਨ ਖੁਦਾ ਦੀ ਬੰਦਗੀ ਵਿਚ ਭੀ ਮਨ ਡੋਲਦਾ ਤੇ ਥਿੜਕਦਾ ਰਹਿੰਦਾ ਸੀ। ਸਤਿਗੁਰੂ ਨਾਨਕ ਦੇਵ ਜੀ ਸ਼ੇਖ ਬ੍ਰਹਮ ਨੂੰ ਮਿਲਣ ਹਿਤ ਪਾਕਪਟਨ ਪਹੁੰਚੇ ਅਤੇ ਸ਼ੇਖ ਦੇ ਮਨ ਨੂੰ ਟੁੰਬਣ ਦਾ ਜਤਨ ਕੀਤਾ। ਉਸ ਨੇ ਸਤਿਗੁਰੂ ਜੀ ਦੇ ਵਿਚਾਰਾਂ ਨੂੰ ਪੂਰਾ ਸਤਿਕਾਰ ਦਿਤਾ ਪਰ ਆਪਣੀ ਬੁਢਾਪੇ ਦੀ ਦਸ਼ਾ ਤਕਦੇ ਹੋਇ ਉਸ ਨੇ ਬਾਬਾ ਫਰੀਦ ਜੀ ਦਾ ਇਹ ਸ਼ਬਦ ਪੜ੍ਹਿਆ :

'ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ।
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ। ਰਹਾਉ।
ਇਕ ਆਪੀਨੈ ਪਤਲੀ ਸਹ ਕੇ ਰੇ ਬੋਲਾ
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ
ਕਹੈ ਫਰੀਦ ਸਹੇਲੀਹੋ ਸਹੁ ਅਲਾਏਸੀ।
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ।' ਸੂਹੀ

ਇਸ ਸ਼ਬਦ ਤੋਂ ਸ਼ੇਖ ਦੇ ਮਨ ਦੀ ਨਿਰਾਸਤਾ ਤੇ ਢਹਿੰਦੀ ਕਲਾ ਦਾ ਚਿੱਤਰ ਪਰਤੱਖ ਸੀ। ਗੁਰੂ ਜੀ ਨੇ ਮਹਿਸੂਸ ਕੀਤਾ ਕਿ ਸ਼ੇਖ ਦੇ ਮਨ ਨੂੰ ਨਾਮ ਦੀ ਰੰਗਣ ਨ ਚੜ੍ਹੀ

ਹੋਣ ਕਾਰਨ ਉਹ ਨਿਰਾਸਤਾ ਅੰਦਰ ਰੁੜ੍ਹ ਰਿਹਾ ਸੀ। ਗੁਰੂ ਜੀ ਨੇ ਸ਼ੇਖ ਵਲੋਂ ਵਰਤੇ ਗਏ ਬੇੜੇ ਵਾਲੇ ਅਲੰਕਾਰ ਵਿਚ ਹੀ ਉਸ ਦੇ ਸਾਹਮਣੇ ਚੜ੍ਹਦੀ ਕਲਾ ਦਾ ਚਿੱਤਰ ਰਖਿਆ ਅਤੇ ਉਸ ਨੂੰ ਦਸਿਆ ਕਿ ਨਾਮ ਦੇ ਬੇੜੇ ਵਿਚ ਸਵਾਰ ਹੋ ਕੇ ਮਨੁਖ ਸਹਿਜੇ ਹੀ ਸੰਸਾਰ ਸਾਗਰ ਨੂੰ ਜਿਸ ਨੂੰ ਸ਼ੇਖ ਅਤਿ ਭਿਆਣਕ ਸਮਝਦਾ ਸੀ, ਪਾਰ ਕਰ ਸਕਦਾ ਹੈ ਅਤੇ ਮਾਇਆ ਰੂਪੀ ਕਸੁੰਭੇ ਦੇ ਕਚੇ ਰੰਗ ਦੀ ਬਜਾਏ ਜੇ ਕਰ ਨਾਮ ਦੇ ਮਜੀਠੀ ਰੰਗ ਵਿਚ ਇਹ ਆਪਣੇ ਆਪ ਨੂੰ ਰੰਗ ਲਵੇ ਤਾਂ ਇਸ ਦਾ ਰਸਤਾ ਬੜਾ ਸੌਖਾ ਤੇ ਸੁਆਦਲਾ ਹੋ ਜਾਂਦਾ ਹੈ ਅਤੇ ਫਿਰ ਮਨੁਖੀ ਆਤਮਾ 'ਹੰਸ ਚਲਸੀ ਡੁੰਮਣਾ' ਦੀ ਬਜਾਏ ਮਾਲਕ ਦੀ ਦਰਗਾਹ ਵਿਚ ਪਿਆਰੇ ਸ਼ਹੁ ਦੀ ਪਿਆਰੀ ਦਾਸੀ ਬਣਕੇ ਜਾਵੇਗੀ ਅਤੇ ਸ਼ਹੁ ਦੇ ਅੰਮ੍ਰਿਤ ਬੋਲ ਉਸ ਨੂੰ 'ਨਦਰੀ ਨਦਰਿ ਨਿਹਾਲ' ਕਰ ਦੇਣਗੇ। ਸ਼ੇਖ ਪ੍ਰਤੀ ਜੋ ਸ਼ਬਦ ਗੁਰੂ ਜੀ ਨੇ ਇਸ ਸਮੇਂ ਉਚਾਰਿਆ ਓਹ 'ਨਾਮ ਦੀ ਚੜ੍ਹਦੀ ਕਲਾ' ਦੀ ਅਦੁਤੀ ਮਿਸਾਲ ਹੈ ਜੋ ਇਸ ਤਰ੍ਹਾਂ ਹੈ :

'ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ
ਨਾ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ। ਰਹਾਉ।
ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ।
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ।
ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ।
ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ।
ਗੁਰਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ।
ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ।
ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ : ਸੂਹੀ

ਉਕਤ ਦੋਹਾਂ ਸ਼ਬਦਾਂ ਦੀ ਸਾਹਿਤਕ ਪਰਖ ਤੋਂ ਬਾਬਾ ਫਰੀਦ ਦੀ ਢਹਿੰਦੀ ਕਲਾ ਦੇ ਮੁਕਾਬਲੇ ਵਿਚ ਗੁਰੂ ਜੀ ਅੰਦਰ ਨਾਮ ਦੀ ਚੜ੍ਹਦੀ ਕਲਾ ਕਿਤਨੀ ਪਰਤਖ ਹੈ, ਜੋ ਤੁਕਾਂ ਦੇ ਆਮ੍ਹੋ ਸਾਹਮਣੇ ਅਧਿਐਨ ਤੋਂ ਹੋਰ ਸਪਸ਼ਟ ਹੋ ਜਾਂਦਾ ਹੈ।

| ਫਰੀਦ ਜੀ | ਗੁਰੂ ਨਾਨਕ |
|---|---|
| ਬੇੜਾ ਬੰਧਿ ਨ ਸਕਿਓ | ਜਪ ਤਪ ਕਾ ਬੰਧੁ ਬੇੜੁਲਾ |

ਭਰਿ ਸਰਵਰੁ ਜਬ ਊਛਲੈ     ਨਾ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ
ਤਬ ਤਰਣੁ ਦੁਹੇਲਾ     ਤੇਰਾ ਏਕੋ ਨਾਮੁ ਮਜੀਠੜਾ
ਹਥੁ ਨ ਲਾਇ ਕੁਸੰਭੜੈ     ਰਤਾ ਮੇਰਾ ਚੋਲਾ ਸਦ ਰੰਗ ਢੋਲਾ
ਜਲ ਜਾਸੀ ਢੋਲਾ

ਇਕ ਅਪੀਨੇ ਪਤਲੀ ਸਹ ਕੇ ਰੇ ਬੋਲਾ,     ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ

ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ,     ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ

ਕਹੈ ਫਰੀਦ ਸਹੇਲੀਹੋ ਸਹੁ ਅਲਾਇਸੀ,     ਨਾਨਕ ਕਹੈ ਸਹੇਲੀਹੋ ਸਹੁ ਖਰਾ ਪਿਆਰਾ

ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ,     ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ

ਬਾਬਾ ਫਰੀਦ ਜੀ ਦੀ ਬੁਢਾਪੇ ਬਾਰੇ ਚਿੰਤਾ :

'ਬੁਢਾ ਹੋਆ ਸ਼ੇਖ ਫਰੀਦੁ ਕੰਬਣਿ ਲਗੀ ਦੇਹ'    ਸਲੋਕ ਫਰੀਦ

ਅਤੇ ਅਜੇਹੀ ਹਾਲਤ ਵਿਚ 'ਬੇੜਾ ਬੰਧਿ ਨ ਸਕਿਉ ਬੰਧਨ ਕੀ ਵੇਲਾ' ਦੀ ਨਿਰਾਸਤਾ ਦੇ ਮੁਕਾਬਲੇ ਵਿਚ ਪੜ੍ਹੋ ਨਬੇ ਸਾਲ ਦੀ ਅਵਸਥਾ ਨੂੰ ਪੁਜੇ ਹੋਇ ਗੁਰੂ ਅਮਰਦਾਸ ਜੀ ਦਾ ਹੇਠ ਲਿਖਿਆ ਸਲੋਕ :

'ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾਂ ਅੰਤਰਿ ਸੁਰਤਿ ਗਿਆਨੁ
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ
ਓਇ ਸਦਾ ਅਨੰਦ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ

ਸਲੋਕ ਵਾਰਾਂ ਤੇ ਵਧੀਕ

ਇਹ ਸੀ ਨਾਮ ਦੇ ਅਧਾਰ ਵਾਲੀ ਚੜ੍ਹਦੀ ਕਲਾ ਜੋ ਗੁਰੂ ਸਾਹਿਬਾਨ ਨੇ ਸਿਖੀ ਨੂੰ ਬਖਸ਼ੀ । ਇਹੋ ਫਰਕ ਸੀ ਗੁਰੂ ਨਾਨਕ ਤੋਂ ਪਹਿਲੋਂ ਕਈ ਸਦੀਆਂ ਤੋਂ ਚਲਦੀ ਆ ਰਹੀ ਭਗਤੀ ਵਿਚਾਰ ਧਾਰਾ ਅਤੇ ਗੁਰੂ ਨਾਨਕ ਦੀ ਵਿਚਾਰ ਧਾਰਾ ਅੰਦਰ । ਗੁਰੂ ਵਿਅਕਤੀਆਂ ਭੀ ਭਗਤਾਂ ਵਾਂਙ ਮਾਇਆ ਜਾਲ ਨੂੰ ਮ੍ਰਿਗ ਤ੍ਰਿਸ਼ਨਾ

ਅਤੇ ਸੰਸਾਰਕ ਪਦਾਰਥਾਂ ਤੇ ਸੰਬੰਧਾਂ ਨੂੰ ਖਿਨ ਭੰਗਰ ਸਮਝਦੇ ਸਨ ਪਰੰਤੂ ਉਨ੍ਹਾਂ ਵਾਂਙ ਸੰਸਾਰ ਵਲੋਂ ਨਿਰਾਸਤਾ ਤੇ ਉਪਰਾਮਤਾ ਗੁਰੂ ਜੀ ਦਾ ਕਦੀ ਭੀ ਨਿਸ਼ਾਨਾ ਨਹੀਂ ਬਣਿਆ ਅਤੇ ਨ ਭਗਤੀ ਲਹਿਰ ਦੇ ਹੋਰ ਸੰਚਾਲਕਾਂ ਵਾਂਙ ਗੁਰੂ ਸਾਹਿਬਾਨ ਮਾਇਕ ਪਦਾਰਥਾਂ ਦੇ ਝੂਠੇ ਪਿਆਰ ਤੋਂ ਕਦੀ ਢਹਿੰਦੀ ਕਲਾ ਵਿਚ ਜਾਂਦੇ ਹਨ, ਬਲਕਿ ਨਾਮ ਤਥਾ ਸਚ ਉਹਨਾਂ ਨੂੰ ਸਦੀਵ ਕਾਲ ਉਮਾਹਾ ਅਨੰਦ ਤੇ ਖੇੜੇ ਵਿਚ ਰਖਦਾ ਹੈ। ਉਨ੍ਹਾਂ ਦੇ ਵਿਚਾਰ ਅਨੁਸਾਰ ਵਾਹਿਗੁਰੂ ਨੇ ਇਸ ਬ੍ਰਹਿਮੰਡ ਦੀ ਰਚਨਾ ਕੀਤੀ ਅਤੇ ਫਿਰ 'ਕਰ ਆਸਨ ਡਿਠੋ ਚਾਉ' ਮ: ੧ ਆਸਾ

ਉਸ ਦੇ ਘਰ ਸਦਾ

'ਅਨੰਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ ਉਮਾਹਾ
ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣੁ ਨ ਤਾਹਾ'

ਬਿਲਾਵਲ ਮ: ੫

ਉਸ ਕਰਤਾ ਪੁਰਖ ਵਾਹਿਗੁਰੂ ਦੇ ਗੁਣ ਬੇਅੰਤ ਤੇ ਅਥਾਹ ਹਨ। ਅਸੀਂ ਉਸ ਨੂੰ ਉਸ ਦੇ ਅਤਿ ਭਿਆਨਕ ਰੂਪ ਵਿਚ ਭੀ ਵੇਖਦੇ ਹਾਂ, ਜਦੋਂ ਓਹ ਭਾਂਤ ਭਾਂਤ ਦੀ ਤਬਾਹੀ ਕਰਨ ਵਿਚ ਰੁਝਿਆ ਹੁੰਦਾ ਹੈ ਤੂਫਾਨ, ਜ਼ਲਜ਼ਲੇ, ਦਾਵਾ ਅਗਨ, ਅੰਨਕਾਲ, ਜੰਗ ਜੁਧ, ਰੋਗ, ਮਰੀ ਅਤੇ ਹੋਰ ਅਨੇਕ ਪਰਕਾਰ ਦੀ ਤਬਾਹੀ ਭੀ ਉਸ ਦੇ ਹੀ ਕਰਤਵ ਹਨ, ਓਹ ਖੜਗ ਕੇਤ, ਅਸਪਾਨ ਤੇ ਧਨੁਖਧਾਰੀ ਰੂਪ ਵਿਚ ਭੀ ਸਾਡੇ ਸਾਹਮਣੇ ਆਉਂਦਾ ਹੈ ਪਰ ਤਦੋਂ ਓਹ ਦੁਸ਼ਟਦਮਨ, ਕੁਬੁਧ ਪ੍ਰਹਾਰਨ ਅਤੇ ਦੋਖ ਨਿਵਾਰਨ ਦੇ ਕੰਮ ਵਿਚ ਲਗਾ ਹੁੰਦਾ ਹੈ ਪਰੰਤੂ ਉਸ ਦਾ ਅਸਲ ਤਤ ਸਰੂਪ ਜੋ ਗੁਰੂ ਜੀ ਨੇ ਆਪ ਤਕਿਆ ਅਤੇ ਸੰਸਾਰ ਨੂੰ ਦਰਸਾਇਆ ਓਹ ਨਿਰਭਉ, ਨਿਰਵੈਰ; ਸਤਿ, ਪ੍ਰਸਾਦਿ ਸਰੂਪ ਹੈ ਜੋ

'ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨ ਪ੍ਰਾਨਾ ਅਧਾਰਾ ਰਾਮ'

ਬਿਹਾਗੜ ਮ: 5

ਹੈ ਅਤੇ ਜਿਸ ਬਾਰੇ ਗੁਰੂ ਜੀ ਦਾ ਨਿਸਚਾ ਹੈ ਕਿ

'ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ' ਸੂਹੀ ਮ: 5

ਉਸ ਦਾ ਇਹ ਸਰੂਪ ਮਨੁਖੀ ਸੂਝ ਲਈ ਅਤਿ ਉਤਸ਼ਾਹ ਜਨਕ ਤੇ ਚੜ੍ਹਦੀ ਕਲਾ ਦਾ ਉਪਜਾਊ ਹੈ।

ਅਜੇਹੇ ਪ੍ਰੀਤਮ ਅਤੇ ਮਨ ਮੋਹਨ ਲਈ ਮਨੁਖੀ ਮਨ ਅੰਦਰ ਪਿਆਰ ਭਾਵਨਾ ਦਾ ਜਾਗਨਾ ਤੇ ਕਾਇਮ ਰਹਿਣਾ ਬਹੁਤ ਸਹਿਲ ਹੈ। ਇਸੇ ਲਈ ਕਰਤਾ ਪੁਰਖ ਦਾ ਜੋ ਚਿੱਤਰ ਗੁਰੂ ਜੀ ਨੇ ਗੁਰਬਾਣੀ ਅੰਦਰ ਵਧੇਰੇ ਕਰਕੇ ਦ੍ਰਸਾਇਆ ਹੈ ਓਹ ਭੀ ਇਹੋ ਚੜ੍ਹਦੀ ਕਲਾ ਦਾ ਚਿੱਤਰ ਹੈ ਬਲਕਿ ਉਸਦੀ ਸੁੰਦਰਤਾ, ਸੁਹਿਰਦਤਾ ਅਤੇ ਹੋਰ ਅਨਗਿਣਤ ਚੰਗਿਆਈਆਂ ਅਤੇ ਕੌਤਕਾਂ ਨੂੰ ਤੱਕ ਤੱਕ ਗੁਰੂ ਜੀ ਉਤੇ ਵਿਸਮਾਦ ਦੀ ਭਾਵਨਾ ਤਾਰੀ ਹੁੰਦੀ ਹੈ ਅਤੇ ਓਹ ਉਸ ਦੇ ਉਨ੍ਹਾਂ ਗੁਣਾਂ ਦਾ ਕਥਨ ਅਸੰਭਵ ਜਾਣਕੇ ਕੇਵਲ 'ਵਾਹ ਵਾਹ' ਦੀ ਮਸਤੀ ਵਿਚ ਟਿਕਦੇ ਅਤੇ ਕੇਵਲ

'ਅਸਕਰਜੁ ਕਿਛੁ ਕਹਿਣ ਨ ਜਾਈ' ਰਾਮਕਲੀ ਮ: 5

ਦੀ ਸੂਚਨਾ ਦੇਂਦੇ ਹਨ। ਇਹੋ ਕਾਰਨ ਜਾਪਦਾ ਹੈ ਕਿ ਗੁਰੂ ਮਤਿ ਅੰਦਰ ਜਿਸ ਨਾਮ ਦਾ ਚਿਤਨ ਦਸਿਆ ਗਿਆ ਹੈ ਓਹ 'ਵਾਹਿਗੁਰੂ' ਬਖਸ਼ਦ ਹੈ। ਗੁਰੂ ਜੀ ਤੋਂ ਪਹਿਲੇਂ ਉਸ ਦੇ ਅਨਗਿਣਤ ਨਾਮ ਪ੍ਰਚਲਤ ਸਨ, ਪਰੰਤੂ ਕੋਈ ਨਾਮ ਭੀ ਪੂਰਨ ਤੌਰ ਉਸ ਆਦੀ ਹੋਂਦ ਦੀ ਵਿਆਖਿਆ ਨ ਕਰਦਾ ਵੇਖ ਗੁਰੂ ਜੀ ਨੇ ਉਸ ਬਾਰੇ ਆਪਣੀ ਹੈਰਾਨੀ ਨੂੰ 'ਵਾਹਿਗੁਰੂ' ਦੁਆਰਾ ਪਰਗਟ ਕੀਤਾ ਅਤੇ ਕਿਹਾ

'ਵਾਹੁ ਵਾਹੁ ਕਰਤਿਆ ਸਦਾ ਅਨੰਦ ਹੋਵੈ ਮੇਰੀ ਮਾਇ'

ਵਾਰ ਗੁਜਰੀ ਮ: 3

ਸੋ ਸਿਖੀ ਦੀ ਚੜ੍ਹਦੀ ਕਲਾ ਦਾ ਮੁਖ ਆਧਾਰ ਨਾਮ ਹੈ। ਗੁਰੂ ਜੀ ਨੇ ਇਸੇ ਨਾਮ ਦੀ ਅਥਾਹ ਵਡਿਆਈ ਅਤੇ ਪ੍ਰਤਿਭਾ ਦੀ ਵਿਸਮਾਦੀ ਭਾਵਨਾ ਦੇ ਅਸਰ ਹੇਠ ਇਸ ਨੂੰ 'ਵਾਹਿਗੁਰੂ' ਸ਼ਬਦ ਦਿਤਾ ਅਤੇ ਇਸੇ ਵਿਸਮਾਦੀ ਭਾਵਨਾ ਤੋਂ ਪ੍ਰਭਾਵਤ ਹੋਏ ਉਸ ਦੇ ਨਾਲ ਡੂੰਘੇ ਪਿਆਰ ਅੰਦਰ ਲਿਪਟ ਜਾਣ ਅਤੇ ਸਦਾ ਲਿਪਟੇ ਰਹਿਣ ਦੀ ਸੂਚਨਾ ਦਿਤੀ :

'ਗਾਵੀਐ ਸੁਣੀਐ ਮਨਿ ਰਖੀਐ ਭਾਉ' ਜਪੁਜੀ

ਪਿਆਰ ਪ੍ਰੀਤਮ ਨੂੰ ਮਿਲਣ ਦੀ ਖਾਹਸ਼ ਨੂੰ ਤ੍ਰਿਖਾ ਕਰਦਾ ਅਤੇ ਮਨ ਅੰਦਰ ਮਿਲਣ ਦਾ ਉਤਸ਼ਾਹ ਜਗਾਉਂਦਾ ਹੈ। ਇਹ ਉਤਸ਼ਾਹ ਆਪਣੇ ਆਪ ਵਿਚ ਹੀ ਚੜ੍ਹਦੀ ਕਲਾ ਦਾ ਮਾਰਗ ਹੈ। ਪਰੰਤੂ ਗੁਰੂ ਜੀ ਇਸ ਤੋਂ ਭੀ ਅਗੇ ਜਾਂਦੇ ਹਨ।

ਇਹ ਸਾਧਾਰਣ ਸੂਝ ਦੀ ਗੱਲ ਹੈ ਕਿ ਜਿਸ ਨਾਲ ਪਿਆਰ ਹੁੰਦਾ ਹੈ ਉਸਦੇ ਸਾਹਮਣੇ ਹੀਲ ਹੁਜਤ ਦੀ ਕੋਈ ਥਾਉਂ ਨਹੀਂ ਹੁੰਦੀ। ਓਹ ਜੋ ਕਹਿ ਦੇਵੇ ਓਹ ਸਤਿ ਹੈ, ਓਹ ਜੋ ਕਰੇ ਓਹ ਠੀਕ ਹੈ, ਜੋ ਹੁਕਮ ਦੇਵੇ ਉਸ ਦੇ ਅਗੇ ਸਿਰ ਝੁਕਿਆ ਰਹਿੰਦਾ ਹੈ।

'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ' ਸ੍ਰੀ ਰਾਗ ਮ: 2

ਉਥੇ ਬੋਲਣ ਦੀ ਗੁੰਜਾਇਸ਼ ਨਹੀਂ ਹੁੰਦੀ

'ਜੋ ਵਰਤਾਏ ਸਾਈ ਜੁਗਤਿ' ਮ: 5 ਗਉੜੀ ਸੁਖਮਨੀ

ਉਸ ਦੇ ਕੀਤੇ ਉਤੇ ਕਿਸੇ ਪ੍ਰਕਾਰ ਦਾ ਕਾੜ੍ਹਾ ਜਾਂ ਝੋਰਾ ਨਹੀਂ ਹੁੰਦਾ ਉਸ ਨਾਲ ਕੋਈ ਰੋਸ ਨਹੀਂ ਹੁੰਦਾ, ਸਗੋਂ ਉਸ ਨੂੰ ਖਿੜੇ ਮਥੇ ਪ੍ਰਵਾਨ ਕਰਨਾ ਹੁੰਦਾ ਹੈ, ਓਹ ਪ੍ਰੀਤਮ ਦੀ ਰਜ਼ਾ ਹੈ, ਉਸ ਨੂੰ ਇਉਂ ਕਰਨਾ ਭਾਇਆ ਹੈ ਇਸੇ ਲਈ ਉਸ ਨੇ ਇਉਂ ਕੀਤਾ ਹੈ ਅਤੇ ਜੋ ਉਸ ਨੂੰ ਭਾਇਆ ਹੈ ਓਹੋ ਉਸ ਨਾਲ ਪਿਆਰ ਕਰਨ ਵਾਲੇ ਨੂੰ ਭਾਉਣਾ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੀ ਪਹਿਲੀ ਪਉੜੀ ਅੰਦਰ ਇਹ ਸਪਸ਼ਟ ਕੀਤਾ ਹੈ ਕਿ ਦੁਨੀਆਂ ਅੰਦਰ ਕਮਾਏ ਜਾ ਰਹੇ ਕਈ ਪਰਕਾਰ ਦੇ ਸਾਧਨ ਮਨੁਖ ਦਾ ਪਰਵੇਸ਼ ਸਚ ਵਿਚ ਨਹੀਂ ਕਰਾ ਸਕਦੇ। ਸਚ ਵਿਚ ਸਮਾਈ ਦਾ ਇਕੋ ਇਕ ਸਾਧਨ

'ਹੁਕਮਿ ਰਜਾਈ ਚਲਣਾ' ਹੈ

ਮਨੁਖ ਕਰਤਾ ਪੁਰਖ ਦੇ ਪਿਆਰ ਅੰਦਰ ਇਉਂ ਜੁੜ ਜਾਵੇ ਕਿ ਉਸ ਦੇ ਅੰਗ 2 ਤੋਂ ਇਹ ਭਾਵਨਾ ਫੁਟ ਨਿਕਲੇ :

'ਜੋ ਤੁਧੁ ਭਾਵੈ ਸਾਈ ਭਲੀ ਕਾਰ
ਤੂ ਸਦਾ ਸਲਾਮਤਿ ਨਿਰੰਕਾਰ' ਜਪੁਜੀ

ਇਸ ਅਵਸਥਾ ਨੂੰ ਪੁਜ ਕੇ ਮਨੁਖ ਪ੍ਰਤੀਤ ਕਰੇਗਾ :

'ਜੇਤਾ ਕੀਤਾ ਤੇਤਾ ਨਾਉ-ਵਿਣੁ ਨਾਵੈ ਨਾਹੀ ਕੋ ਥਾਉ'

ਅਤੇ ਫਿਰ ਨਾਮ ਦੇ ਪਰਵੇਸ਼ ਦਾ ਅਨੁਭਵ ਉਸ ਦੇ ਅੰਦਰ 'ਸਦਾ ਮਨਿ ਚਾਉ' ਦੀ ਸੂਝ ਜਗਾ ਕੇ ਉਸਦੀ ਸੂਰਤ ਅੰਦਰ ਸਦੀਵੀ ਉਮਾਹ ਪੈਦਾ ਕਰੇਗਾ।

**'ਰਜਾ ਅੰਦਰ ਖੇੜਾ'** ਸਿਖੀ ਦਾ ਆਦਰਸ਼ ਹੈ। ਇਹ ਆਦਰਸ਼ ਤਦ ਹੀ ਅਪਨਾਇਆ ਜਾ ਸਕਦਾ ਹੈ ਜੇ ਕਰ ਮਨੁਖ ਹਰ ਵਰਤਦੀ ਗੱਲ ਨੂੰ ਵਾਹਿਗੁਰੂ ਦਾ ਅਟੱਲ ਹੁਕਮ ਜਾਣਕੇ ਉਸ ਦੇ ਸਾਹਮਣੇ ਸਿਰ ਨਿਹੁੜਾਏ :

'ਜੋ ਹੋਆ ਹੋਵਤ ਸੋ ਜਾਨੈ-ਪ੍ਰਭ ਅਪਨੇ ਕਾ ਹੁਕਮ ਪਛਾਨੈ' .

ਗਉੜੀ ਸੁਖਮਨੀ ਮ: 5

ਅਤੇ ਉਸ ਨੂੰ ਪ੍ਰਭੂ ਦਾ ਹੁਕਮ ਜਾਣ ਕੇ ਉਸ ਉਤੇ 'ਭਲਾ ਹੋਇਆ' ਦੀ ਭਾਵਨਾ ਰਖੇ :

'ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮ ਚੁਕਾਈਐ'

ਤਿਲੰਗ ਮ: ੧

ਉਹ ਹਰ ਗੱਲ ਨੂੰ ਸੁਭਾਵਿਕ ਜੇਹੀ ਪਰਤੀਤ ਕਰੇ। ਸੂਰਜ ਦੇ ਉੱਗਣ ਤੇ ਅਸਥਨ ਵਾਂਗ ਹਨੇਰੀ ਜਾਇ, ਤੂਫਾਨ ਆਵੇ, ਮੀਂਹ ਵਰਸੇ, ਭੁਚਾਲ ਆਵੇ, ਧਰਤ ਕੰਬੇ, ਸੂਰਜ ਆਪਣੀ ਚਾਲੇ ਚਲ ਰਿਹਾ ਹੈ, ਆਪਣੇ ਸਮੇਂ ਸਿਰ ਚੜ੍ਹਦਾ ਤੇ ਡੁਬ ਜਾਂਦਾ ਹੈ। ਪਾਣੀ ਦਾ ਵਹਿਣ ਨਿਵਾਣ ਨੂੰ ਵਹਿੰਦਾ ਜਾਂਦਾ ਹੈ ਕਿਸੇ ਰੋਕ ਜਾਂ ਠੱਲ ਦੀ ਉਸ ਨੂੰ ਪਰਵਾਹ ਨਹੀਂ, ਜਿਧਰ ਨਿਵਾਣ ਵੇਖਦਾ ਹੈ ਤੁਰੀ ਜਾਂਦਾ ਹੈ ਆਪਣੇ ਕੁਦਰਤੀ ਸੁਭਾ ਨੂੰ ਕਦੀ ਨਹੀਂ ਛਡਦਾ। ਮਨੁਖ ਭੀ ਇਉਂ ਹੀ ਰਜ਼ਾ ਦੇ ਵਹਿਣ ਅੰਦਰ ਵਹਿੰਦਾ ਤੁਰਿਆ ਜਾਵੇ, ਆਪਣੇ ਫਰਜ਼ ਤੋਂ ਨ ਉਕੇ, ਨ ਜੀਵਨ ਪੰਧ ਦੇ ਰਾਹ ਰੋਕੂ ਜਾਂ ਠਲ੍ਹ ਪਾਊ ਉਲਝਨਾਂ ਤੋਂ ਘਬਰਾਵੇ ਜਾਂ ਨਿਰਾਸ ਹੋਵੇ। ਹਰ ਗੱਲ ਵਾਸਤੇ ਉਦਮ ਤੇ ਉਮਾਹ ਵਿਚ ਰਹਿੰਦਾ ਹੋਇਆ ਭਲਾ ਹੋਇਆ' ਦੀ ਭਾਵਨਾ ਨੂੰ ਕਦੀ ਨ ਭੁੱਲੇ

'ਸੁਖ ਦੂਖੁ ਜਿਹ ਪਰਸੈ ਨਹੀ ਲੋਭ ਮੋਹ ਅਭਮਾਨ' ਸਲੋਕ ਮ: 9

ਇਹੋ ਚੜ੍ਹਦੀ ਕਲਾ ਦੀ ਭਾਵਨਾ ਹੈ ਜਿਸ ਨੂੰ ਸਿਖੀ ਅੰਦਰ 'ਸਹਜ ਅਨੰਦ' ਜਾਂ 'ਸਹਜ ਸੁਖ' ਭੀ ਕਿਹਾ ਹੈ। ਇਹ 'ਸਹਜ' ਵਾਲਾ ਕੁਦਰਤੀ ਸੁਭਾਵਿਕ ਜੀਵਨ ਹੈ ਜਿਥੇ ਢਹਿੰਦੀ ਕਲਾ ਨੂੰ ਕੋਈ ਥਾਉ ਨਹੀਂ। ਜੀਵਨ ਅੰਦਰ ਹਾਰ-ਜਿਤ, ਦੁਖ-ਸੁਖ, ਹਰਖ-ਸ਼ੋਕ, ਮਾਨ ਅਪਮਾਨ, ਪ੍ਰਾਪਤੀ ਅਪ੍ਰਾਪਤੀ ਨਿਤਾਪ੍ਰਤ ਵਰਤਨ ਵਾਲੀਆਂ ਗੱਲਾਂ ਹਨ ਇਨ੍ਹਾਂ ਸਭ ਨੂੰ ਸੁਭਾਵਿਕ ਜਾਣਦੇ ਹੋਏ ਅਡੋਲ ਟਿਕੇ ਰਹਿਣਾ।

'ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ' ਧਨਸਿਰੀ ਮ: 5

ਇਹੋ 'ਹੁਕਮਿ ਰਜਾਈ ਚਲਨਾ' ਅਥਵਾ ਗੁਰਮਤਿ ਦੀ 'ਸਹਿਜ' ਅਵਸਥਾ ਹੈ, ਇਹੋ ਸਿਖ ਦੀ ਚੜ੍ਹਦੀ ਕਲਾ ਦਾ ਦਰਿਸ਼ ਹੈ। ਗੁਰੂ ਅਰਜਨ ਦੇਵ ਜੀ ਨੇ ਇਸੇ ਅਵਸਥਾ ਦਾ ਚਿਤਰਨ ਕੀਤਾ ਸੀ, ਜਦੋਂ ਆਪ ਨੇ ਕਿਹਾ :

ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤ੍ਰੈ
ਬੁਰਾ ਨਹੀਂ ਸਭੁ ਭਲਾ ਹੀ ਹੈ ਰੇ ਹਾਰ ਨਹੀਂ ਸਭ ਜੇਤੈ।

ਕਾਨੜਾ ਮ: 5

ਇਹ 'ਹੁਕਮਿ ਰਜ਼ਾਈ ਚਲਣਾ' ਅਥਵਾ 'ਰਜ਼ਾ ਅੰਦਰ ਖੇਡਣੋ' ਦੀ ਭਾਵਨਾ ਚੜ੍ਹਦੀ ਕਲਾ ਦੇ ਮਾਰਗ ਦਾ ਦੂਜਾ ਅਧਾਰ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ '੧ਓ ......ਗੁਰ ਪ੍ਰਸਾਦਿ' ਦੁਆਰਾ ਨਾਮ ਦੀ ਵਿਆਖਿਆ ਕਰਕੇ ਅਜੇਹੇ ਨਾਮ ਦੇ ਜਾਪ ਦੀ ਸੂਚਨਾ ਦੇਣ ਉਪਰੰਤ ਦੂਜੀ ਸੂਚਨਾ ਉਸ ਦੀ ਰਜ਼ਾ ਅੰਦਰ ਤੁਰਣ ਦੀ ਦਿਤੀ। ਜਪੁਜੀ ਸਾਹਿਬ ਬਲਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਨਾਂ ਦੋ ਨੁਕਤਿਆਂ (੧) ਨਾਮ ਅਤੇ (2) ਰਜ਼ਾ ਦਾ ਵਿਸਥਾਰ ਹੈ ਅਤੇ ਗੁਰਮਤਿ ਦੀ ਸਾਰੀ ਘਾਲਣਾ ਇਨ੍ਹਾਂ ਦੋਨਾਂ ਦੇ ਦੁਆਲੇ ਘੁੰਮਦੀ ਹੈ। ਇਹੋ ਹੀ ਸਿਖੀ ਦੀ ਚੜ੍ਹਦੀ ਕਲਾ ਦੇ ਮਹਿਲ ਦੇ ਵਡੇ ਥੰਮ ਹਨ ਜਿਨ੍ਹਾਂ ਉਤੇ ਸਿਖੀ ਉਸਰੀ ਅਤੇ ਕਾਇਮ ਖੜੀ ਹੈ। ਸਮੂਚਾ ਸਿਖ ਇਤਿਹਾਸ-ਪੁਰਾਤਨ ਅਤੇ ਨਵੀਨ ਇਸ ਗੱਲ ਦਾ ਸਾਖੀ ਹੈ। ਕਿਸ ਨੂੰ ਪਤਾ ਨਹੀਂ ਕਿ ਨਾਮ ਰਸੀਏ ਸਿਖ ਕਿਸ ਤਰ੍ਹਾਂ ਦੁਖ ਸੁਖ ਨੂੰ ਇਕ ਸਮਾਨ ਕਬੂਲਦੇ ਬਲਕਿ ਮੌਤ ਨੂੰ ਸਾਹਮਣੇ ਤਕ ਮੌਤ ਨਾਲ ਹਸ ਹਸ ਗਲਵਕੜੀਆਂ ਪਾਉਂਦੇ ਰਹੇ ? ਮੌਤ ਸਭ ਤੋਂ ਵਧ ਡਰਾਉਣੀ ਚੀਜ਼ ਹੈ। ਆਈ ਮੌਤ ਤੇ ਅਡੋਲ ਰਹਿਣਾ ਅਤੇ ਸੀਸ ਕਟਵਾ ਲੈਣਾ ਸਧਾਰਨ ਗੱਲ ਨਹੀਂ, ਪਰੰਤੂ ਮੌਤ ਵੱਲ ਨੂੰ ਤੁਰ ਕੇ ਜਾਣਾ, ਜਦੋਂ ਕਿ ਇਸ ਤੋਂ ਸਹਿਜੇ ਹੀ ਬਚਿਆ ਜਾ ਸਕੇ ਅਤੇ ਫਿਰ ਮਰਣ ਤੋਂ ਪਹਿਲੋਂ ਅਜਿਹੇ ਕਸ਼ਟਾਂ ਨੂੰ ਖੁਸ਼ੀ ਕਬੂਲਨਾ, ਸਗੋਂ ਜਲਾਦ ਨੂੰ ਹੋਰ ਵਧੇਰੇ ਦੁਖ ਦੇਣ ਵਾਲੀ ਸੂਚਨਾ ਦੇਣੀ ਉਨ੍ਹਾਂ ਦਾ ਹੀ ਕੰਮ ਹੋ ਸਕਦਾ ਹੈ ਜੋ 'ਹੁਕਮਿ ਰਜਾਈ ਚਲਣਾ' ਜਾਣਦੇ ਹੋਣ।

ਇਸ ਗੱਲ ਦੀਆਂ ਮਿਸਾਲਾਂ ਇਕ ਦੋ ਨਹੀਂ, ਬਲਕਿ ਹਜ਼ਾਰਾਂ ਹਨ। ਗੁਰੂ ਸਾਹਿਬਾਨ ਦੇ ਆਪਣੇ ਜੀਵਨ ਅਤੇ ਆਪ ਦੇ ਸਮਕਾਲੀ ਸਿਖਾਂ ਦੇ ਜੀਵਨ ਅਜੇਹੀਆਂ

ਘਟਨਾਵਾਂ ਨਾਲ ਭਰਪੂਰ ਹਨ। ਅਠਾਰ੍ਹਵੀ ਈਸਵੀ ਸਦੀ ਦੇ ਸਿਖ ਇਤਿਹਾਸ ਦਾ ਤਾਂ ਅਖਰ 2 'ਰਜ਼ਾ ਅੰਦਰ ਖੇੜੇ' ਦੀ ਇਕ ਅਟੁਟ ਕਹਾਣੀ ਹੈ। ਪਰ ਜਗਤ ਦਾ ਸੁਭਾ ਹੈ ਕਿ ਜਦ ਤਕ ਕਿਸੇ ਗੱਲ ਨੂੰ ਅਖੀਂ ਨ ਵੇਖੇ "ਪ੍ਰਤੀਤ ਨਹੀਂ ਆਉਂਦੀ। ਇਸ ਲਈ ਅਸੀਂ ਪੁਰਾਣੇ ਸਿਖ ਇਤਿਹਾਸ ਨੂੰ ਛਡਦੇ ਹੋਏ ਵੀਹਵੀਂ ਸਦੀ ਅੰਦਰ ਅਥਵਾ ਆਪਨੇ ਅਖੀਂ ਡਿਠੇ ਕੁਝ ਹਾਲਾਤ ਦਸਣ ਤਕ ਹੀ ਆਪਨੇ ਆਪ ਨੂੰ ਸੀਮਤ ਰਖਾਂਗੇ ਅਤੇ ਓਹ ਵੀ ਪ੍ਰੋਫੈਸਰ ਰੁਚੀ ਰਾਮ ਸਾਹਨੀ ਦੀ ਕਲਮ ਤੋਂ ਉਨ੍ਹਾਂ ਦੀ ਆਪਣੀ ਪੁਸਤਕ

'Struggle for Freedom in Sikh Shrines'

ਵਿਚ ਲਿਖੇ ਹੋਏ। ਪ੍ਰੋਫੈਸਰ ਸਾਹਿਬ ਇਸ ਪੁਸਤਕ ਦੇ ਸਫਾ 108 ਤੇ ਲਿਖਦੇ ਹਨ ਕਿ ਪੁਰਾਣੇ ਸਿਖ ਸ਼ਹੀਦਾਂ ਉਪਰ ਢਾਏ ਗਏ ਅਕਹਿ ਜ਼ੁਲਮਾਂ ਦੀਆਂ ਹਿਰਦੇ ਵੇਧਕ ਵਾਰਤਾਂ ਅਤੇ ਜਿਸ ਤਰ੍ਹਾਂ ਉਨ੍ਹਾਂ ਨੇ ਇਨ੍ਹਾਂ ਸਖਤੀਆਂ ਨੂੰ ਖਿੜੇ ਮਥੇ ਬਿਨਾਂ ਸ਼ੁਕਵਾ ਸ਼ਿਕਾਇਤ ਦੇ ਸਹਿਆ ਦੀਆਂ ਗੱਲਾਂ ਇਤਨੀਆਂ ਭਿਆਨਕ ਸਨ ਕਿ ਮੇਰਾ ਦਿਲ ਇਨ੍ਹਾਂ ਨੂੰ ਇਨ ਬਿਨ ਮੰਨਣ ਤੋਂ ਸੰਕੋਚ ਕਰਦਾ ਸੀ ਅਤੇ ਮੈਂ ਕਹਿੰਦਾ ਹੁੰਦਾ ਸੀ ਕਿ ਅਜੇਹੀਆਂ ਗੱਲਾਂ ਹੋ ਨਹੀਂ ਸਕਦੀਆਂ, ਇਹ ਕੇਵਲ ਇਤਿਹਾਸ ਕਾਰਾਂ ਦੀਆਂ ਮਜ਼ਬੀ ਜੋਸ਼ ਅੰਦਰ ਕੀਤੀਆਂ ਅਤਿ ਕਥਨੀਆਂ ਹੀ ਹੋ ਸਕਦੀਆਂ ਹਨ, ਪਰੰਤੂ ਮੈਂ ਆਪਣੀ ਅਖੀਂ ਵੇਖਿਆ ਕਿ ਇਕ ਸੌ ਅਕਾਲੀ ਸਿਖਾਂ ਦੇ ਜਥੇ ਹਰ ਰੋਜ਼ ਅਕਾਲ ਤਖਤ ਅੰਮ੍ਰਿਤਸਰ ਤੋਂ ਗੁਰੂ ਕੇ ਬਾਗ ਨੂੰ ਜਾਂਦੇ ਹੋਏ ਰਸਤੇ ਵਿਚ ਇਕ ਯੂਰਪੀ ਅਫਸਰ ਦੀ ਕਮਾਂਡ ਥਲੇ ਪੁਲਸ ਦੇ ਗਰੋਹ ਵਲੋਂ ਰੋਕੇ ਜਾਂਦੇ ਅਤੇ ਜਦੋਂ ਉਹ ਵਾਹਿਗੁਰੂ ਵਾਹਿਗੁਰੂ ਜੀ' ਜਪਦੇ ਹੋਏ ਧਰਨਾ ਮਾਰਕੇ ਸੜਕ ਤੇ ਬੈਠ ਜਾਂਦੇ, ਤਾਂ ਪੁਲਸ ਉਨ੍ਹਾਂ ਉਪਰ ਡਾਂਗਾਂ ਅਤੇ ਸੋਟੇ ਇਤਨੀ ਬੇਦਰਦੀ ਨਾਲ ਵਰ੍ਹਾਉਂਦੀ ਕਿ ਓਹ ਸੱਟਾਂ ਖਾ ਖਾ ਬੇਹੋਸ਼ ਹੋ ਜਾਂਦੇ। ਕਈਆਂ ਦੀਆਂ ਲਤਾਂ ਬਾਹਾਂ ਪਸਲੀਆ ਤੇ ਹਡੀਆਂ ਚੂਰ ਚੂਰ ਹੋ ਜਾਂਦੀਆਂ। ਫਿਰ ਉਨ੍ਹਾਂ ਨੂੰ ਧਰੂਹ 2 ਕੇ ਗੰਦੇ ਪਾਣੀ ਦੇ ਛੰਪਾਂ ਵਿਚ ਸੁਟਿਆ ਜਾਂਦਾ ਕਈ ਵਾਰ ਘੋੜ ਸਵਾਰ ਪੁਲਸ ਉਨ੍ਹਾਂ ਦੇ ਜ਼ਖਮੀ ਤੇ ਅਧਮੋਏ ਸਰੀਰਾਂ ਉਪਰੋਂ ਦਗੜ 2 ਕਰਕੇ ਲੰਘਦੀ ਪ੍ਰੰਤੂ ਕੋਈ ਅਕਾਲੀ ਭੀ ਇਸ ਮਾਰ ਤੋਂ ਭਜ ਨਿਕਲਣ ਦਾ ਜਤਨ ਨਾ ਕਰਦਾ ਅਤੇ ਜਿਤਨਾ ਚਿਰ ਸੁਰਤ ਰਹਿੰਦੀ ਓਹ 'ਵਾਹਿਗੁਰੂ ਵਾਹਿਗੁਰੂ ਜੀ' ਹੀ ਕਹੀ ਜਾਂਦੇ। ਜਦੋਂ ਪੁਲਸ ਸਾਰੇ ਅਕਾਲੀਆਂ ਨੂੰ ਬੇ ਸੁਰਤ ਜਾਂ ਬਲਹੀਨ

ਕਰਕੇ ਚਲੀ ਜਾਂਦੀ ਤਾਂ ਸ਼ਹਿਰੋਂ ਆਏ ਹਿੰਦੂ ਮੁਸਲਮਾਨ ਸਿਖ ਉਨ੍ਹਾਂ ਨੂੰ ਮੋਟਰ ਗਡੀਆਂ ਵਿਚ ਪਾਕੇ ਅੰਮ੍ਰਿਤਸਰ ਇਸ ਕੰਮ ਲਈ ਖੋਲ੍ਹੇ ਹਸਪਤਾਲ ਵਿਚ ਲੈ ਜਾਂਦੇ ਜਿਥੇ ਉਨ੍ਹਾਂ ਦੀ ਦਾਰੀ ਹੁੰਦੀ। ਪਰੰਤੂ ਇਤਨਾ ਭਿਆਨਕ ਦ੍ਰਿਸ਼ ਭੀ ਅਗਲੇ ਭਲਕ ਜਥੇ ਵਿਚ ਜਾਣ ਵਾਲਿਆਂ ਨੂੰ ਰਤਾ ਭਰ ਵੀ ਢਹਿੰਦੀ ਕਲਾ ਅੰਦਰ ਨਾ ਜਾਣ ਦੇਂਦਾ। ਸਗੋਂ ਅਗਲੇ ਭਲਕ ਗੁਰੂ ਕੇ ਬਾਗ ਨੂੰ ਜਾਣ ਵਾਲੇ ਸੌ ਸਿੰਘਾਂ ਅੰਦਰ ਪਹਿਲੇ ਨਾਲੋਂ ਭੀ ਵਧੇਰੇ ਉਤਸ਼ਾਹ ਹੁੰਦਾ। ਇਹ ਮਾਰ ਕੁਟਾਈ 10 ਅਗਸਤ 1922 ਤੋਂ ਪੰਜੀ ਸਿੰਘਾਂ ਦੇ ਜਥੇ ਤੋਂ ਸ਼ੁਰੂ ਹੋਈ ਜਿਨ੍ਹਾਂ ਦੀ ਗਿਣਤੀ ਵਧਕੇ 31 ਅਗਸਤ ਨੂੰ 100 ਤਕ ਪੁਜ ਗਈ ਅਤੇ ਉਸ ਤੋਂ ਪਿਛੋਂ ਰੋਜ਼ਾਨਾਂ ਸੌ ਸਿੰਘਾਂ ਦਾ ਜਥਾ ਗੁਰੂ ਕੇ ਬਾਗ ਨੂੰ ਜਾਂਦਾ ਰਿਹਾ ਅਤੇ ਇਹ ਵਰਤਾਰਾ 12 ਸਤੰਬਰ ਤਕ ਜਾਰੀ ਰਿਹਾ। ਸ੍ਰੀ ਕੇ. ਐਫ, ਐਡਰੀਊਜ਼ ਜਿਸ ਨੇ ਅਪਨੀ ਅਖੀਂ ਇਹ ਦ੍ਰਿਸ਼ ਵੇਖਿਆ ਲਿਖਦਾ ਹੈ :

**'It was very rarely that I wit nessed any Akali Singh, who went forward to suffer, flinch from a blow when it was struck.**

'ਮੈਨੂੰ ਅਜੇਹਾ ਵੇਖਣ ਦਾ ਅਵਸਰ ਘਟ ਹੀ ਮਿਲਿਆ ਕਿ ਇਸ ਮਾਰ ਕੁਟਾਈ ਸਮੇਂ ਕੋਈ ਅਕਾਲੀ ਸਿੰਘ ਡਾਗਾਂ ਦੇ ਵਾਰ ਹੇਠ ਝਿਜਕਿਆ ਹੋਵੇ।' ਇਕ ਮੁਸਲਮਾਨ ਉਰਦੂ ਕਵੀ ਨੇ ਮਾਰ ਕੁਟਾਈ ਦੇ ਇਸ ਦ੍ਰਿਸ਼ ਨੂੰ ਵੇਖ ਕੇ ਉਸ ਸਮੇਂ ਲਿਖਿਆ ਸੀ :

'ਐ ਫਲਕ ਦੇਖੀ ਅਜ਼ਲ ਸੇ ਹੈ ਜਿਹ ਦੁਨੀਆਂ ਤੂਨੇ
ਦੇਖਾ ਹੋਗਾ ਮਗਰ ਐਸਾ ਨ ਤਮਾਸ਼ਾ ਤੂ ਨੇ
ਜਿਸ ਤਰ੍ਹਾਂ ਕੋਈ ਧੁਨਕਤਾ ਹੋ ਰੂਈ ਕੋ ਨਦਾਫ (ਪਿੰਜਾਰਾ)
ਜਿਸਮ ਇਨਸਾਨ ਕੋ ਕਟਤਾ ਹੂਆ ਦੇਖਾ ਤੂ ਨੇ
ਏਕ ਉਂਗਲੀ ਭੀ ਉਠਾਨਾ ਥੇ ਸਮਝਦੇ ਹੋਂ ਗੁਨਾਹ
ਉਨ ਕੋ ਦੇਖਾ ਹੈ ਗਜ਼ਬ ਨਾਕੀ ਸੇ ਪਿਟਤਾ ਤੂ ਨੇ

ਇਸ਼ ਤੋਂ ਪਹਿਲੋਂ ਸੰਨ 1921 ਵਿਚ ਫਰਵਰੀ ਦੀ 20 ਤਾਰੀਖ ਨੂੰ ਭਾਈ ਲਛਮਣ ਸਿੰਘ ਦੇ ਜਥੇ ਦੇ ਡੇਢ ਸੌ ਸਿੰਘ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਅੰਦਰ ਗੋਲੀਆਂ ਛਵੀਆਂ ਤੇ ਗੰਡਾਸਿਆਂ ਨਾਲ ਘਾਇਲ ਕੀਤੇ ਗਏ ਅਤੇ ਮਿਟੀ ਦਾ ਤੇਲ ਪਾ ਕੇ ਸਾੜੇ ਗਏ ਅਤੇ ਭਾਈ ਦਲੀਪ ਸਿੰਘ ਤੇ ਭਾਈ

ਵਰਿਆਮ ਸਿੰਘ ਰੋਕੇ ਜਾਣ ਦੇ ਬਾਵਜੂਦ ਭੀ ਚਲਦੀ ਗੋਲੀ ਵੱਲ ਨੂੰ ਧਾਈ ਕਰੀ ਗਏ ਅਤੇ ਘਾਇਲ ਕਰਕੇ ਬਲ ਰਹੀ ਆਵੀ ਵਿਚ ਝੋਕੇ ਗਏ, ਜਿਨ੍ਹਾਂ ਨੇ ਇਹ ਘਟਨਾਵਾਂ ਅਖੀਂ ਵੇਖੀਆਂ ਅਜੇ ਜੀਉਂਦੇ ਜਾਗਦੇ ਹਨ। ਗੁ: ਪੰਜਾ ਸਾਹਿਬ ਲਾਗੇ ਹਸਨ ਅਬਦਾਲ ਦੇ ਸਟੇਸ਼ਨ ਤੇ ਸਾਹਮਣੇ ਆ ਰਹੀ ਗੱਡੀ ਨੂੰ ਵੇਖਦੇ ਹੋਏ ਸਿੰਘ ਲਾਈਨ ਤੇ ਲੇਟ ਕੇ ਸ਼ਹੀਦ ਹੋ ਗਏ ਪਰੰਤੂ ਗਡੀ ਨੂੰ ਅਗੇ ਨਹੀਂ ਜਾਣ ਦਿਤਾ ਜਦੋਂ ਤਕ ਇਸ ਵਿਚ ਸਵਾਰ 700 ਗੁਰੂ ਕੇ ਬਾਗ ਤੋਂ ਫੜੇ ਸਿੰਘਾਂ ਦੀ ਲੰਗਰ ਪਾਣੀ ਦੀ ਸੇਵਾ ਨਹੀਂ ਕਰ ਲਈ

21 ਫਰਵਰੀ ਸੰਨ 1924 ਨੂੰ ਗੁਰਦੁਆਰਾ ਗੰਗ ਸਰ ਵਿਚ ਖੰਡਤ ਹੋਏ ਅਖੰਡ ਪਾਠ ਨੂੰ ਮੁੜ ਪ੍ਰਾਰੰਭ ਕਰਨ ਹਿਤ 500 ਸਿੰਘਾਂ ਦਾ ਜਥਾ ਅੰਮ੍ਰਿਤਸਰ ਤੋਂ ਪੈਦਲ ਚਲ ਕੇ ਜੈਤੋ ਪੁਜਾ ਜਿਥੇ ਜਥੇ ਦਾ ਸਵਾਗਤ ਗੋਲੀਆਂ ਦੀ ਬੁਛਾੜ ਨਾਲ ਕੀਤਾ ਗਿਆ। ਬਹੁਤ ਸਿੰਘ ਸ਼ਹੀਦ ਤੇ ਜ਼ਖਮੀ ਹੋਕੇ ਡਿਗੇ ਪਰੰਤੂ ਕਿਸੇ ਇਕ ਨੇ ਭੀ ਭਜ ਨਿਕਲਣ ਤੇ ਜਾਨ ਬਚਾਉਣ ਦੀ ਕੋਸ਼ਸ਼ ਨਹੀਂ ਕੀਤੀ, ਬਲਕਿ ਉਸ ਤੋਂ ਪਿਛੋਂ ਭੀ ਪੰਜ ਪੰਜ ਸੌ ਸਿੰਘਾਂ ਦੇ ਪੰਦਰਾਂ ਜਥੇ ਥੋੜੇ 2 ਦਿਨਾਂ ਦੀ ਵਿਥ ਤੇ ਗੁਰਦੁਆਰੇ ਪੁੱਜਣ ਦੇ ਜਤਨ ਕਰਦੇ ਰਹੇ। ਸ: ਹਰਬੰਸ ਸਿੰਘ ਰਜਿਸਟਰਾਰ ਪੰਜਾਬੀ ਯੂਨੀ-ਵਰਸਿਟੀ ਨੇ ਆਪਣੀ ਪੁਸਤਕ'

ਦੇ ਸਫਾ 163 ਤੇ ਪਹਿਲੇ 500 ਦੇ ਜਥੇ ਬਾਰੇ ਲਿਖਿਆ ਹੈ।

'At Jaitu the Jatha was fired upon but sikhs marched on in face of the shower of bullets. Several of them fell under fire. Yet they went on undererred by casualties and the danger ahead and reached Gurdwara Tibbi Sahib. Here the Jatha was beaten by the Police and taken into custody. Fifteen more Jathas went to Jaitu. The authorities finally gave in.........'

'ਜੈਤੋ ਜਥੇ ਉਪਰ ਗੋਲੀ ਚਲਾਈ ਗਈ ਪ੍ਰੰਤੂ ਸਿੰਘ ਗੋਲੀਆਂ ਦੀ ਬੁਛਾੜ ਦੇ ਸਾਹਮਣੇ ਅਗੇ ਵਧਦੇ ਗਏ। ਕਈ ਗੋਲੀ ਖਾਕੇ ਡਿਗੇ ਪ੍ਰੰਤੂ ਨ ਗੋਲੀਆਂ ਤੋਂ ਵਾਪਰੀ ਮੌਤ ਅਤੇ ਨਾ ਸਾਹਮਣੇ ਦਿਸ ਰਿਹਾ ਖਤਰਾ ਉਨ੍ਹਾਂ ਨੂੰ ਆਪਣੇ ਨਿਸ਼ਾਨੇ ਤੋਂ

ਉਕਾ ਸਕੇ ਜਦੋਂ ਤਾਈਂ ਓਹ ਗੁਰਦੁਵਾਰਾ ਟਿਬੀ ਸਾਹਿਬ ਨਹੀਂ ਪਹੁੰਜ ਗਏ । ਏਥੇ ਜਥੇ ਨੂੰ ਡਾਂਗਾਂ ਦੀ ਮਾਰ ਦਿਤੀ ਗਈ ਅਤੇ ਫੜ ਲਿਆ ਗਿਆ, ਇਸ ਤੋਂ ਪਿਛੋਂ ਪੰਦਰਾਂ ਹੋਰ ਜਥੇ ਜੈਤੋਂ ਗਏ । ਅਖੀਰ ਸਰਕਾਰ ਨੂੰ ਝੁਕਨਾ ਪਿਆ' ।

ਇਹ ਹਨ ਵਰਤਮਾਨ ਕਾਲ ਦੀਆਂ ਕੁਝ ਕੁ ਅਖੀ ਡਿਠੀਆਂ ਘਟਨਾਵਾ ਜੋ ਸਿਖਾਂ ਦੀ ਮੁਸੀਬਤ ਸਮੇਂ ਦ੍ਰਿੜਤਾ ਅਤੇ ਚੜ੍ਹਦੀ ਕਲਾ ਦਾ ਦ੍ਰਿਸ਼ ਪੇਸ਼ ਕਰਦੀਆਂ ਹਨ । ਇਨ੍ਹਾਂ ਸਭ ਦੇ ਪਿਛੇ ਸਿਖ ਦਾ ਇਹ ਵਿਸ਼ਵਾਸ ਕਿ

'ਜੋ ਕਿਛੁ ਵਰਤੈ ਸਭ ਤੇਰ ਰਜ਼ਾਇ' ਗਉੜੀ ਮ: ੧

ਅਤੇ ਇਸ ਗੱਲ ਪਰ ਨਿਚਸਾ ਕਿ

'ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ'

ਵਡਹੰਸ ਮਹਲਾ ੧

ਕੰਮ ਕਰਦਾ ਹੈ । ਰਜ਼ਾਈ ਦੀ ਰਜ਼ਾ ਉੱਤੇ ਭਰੋਸਾ ਰਖਣ ਵਾਲੇ ਮਨੁਖ ਦੇ ਅੰਦਰ ਇਹ ਪਰਪਕ ਹੋ ਚੁਕਾ ਹੁੰਦਾ ਹੈ ਕਿ ਵਾਹਿਗੁਰੂ ਦੇ ਵਰਤਦੇ ਹੁਕਮ ਅੰਦਰ ਕੋਈ ਗੱਲ ਗਲਤ ਨਹੀਂ ਹੁੰਦੀ ਅਤੇ ਨ ਭੁਲੇਖੇ ਵਿਚ ਸਹਿਜਨ ਤੌਰ ਉਸ ਪਾਸੋਂ ਕੋਈ ਗੱਲ ਹੋ ਸਕਦੀ ਹੈ । ਭੁਲਦਾ ਤਾਂ ਓਹ ਕਦੀ ਹੈ ਹੀ ਨਹੀਂ, ਇਸ ਲਈ ਉਸ ਦੇ ਕਿਸੇ ਕਰਤਵ ਜਾਂ ਵਰਤਾਏ ਹੁਕਮ ਤੇ ਇਹ ਕਹਿਣਾ ਕਿ ਰੱਬ ਨੇ ਸਾਨੂੰ ਭੁਲਾ ਹੀ ਦਿਤਾ ਹੈ ਜਾਂ ਸਾਡੇ ਨਾਲ ਅਨਿਆਂ ਜਾਂ ਧੱਕਾ ਕੀਤਾ ਹੈ, ਸਾਡੇ ਨਾਲ ਜੋ ਵਾਪਰੀ ਹੈ ਅਸੀਂ ਇਸ ਦੇ ਜੋਗ ਨਹੀਂ ਸੀ, ਇਹ ਬੁਰਾ ਹੋਇਆ ਹੈ, ਇਹ ਰੱਬ ਦੀ ਅਭੁੱਲ ਹੋਂਦ ਸੰਬੰਧੀ ਸਾਡੀ ਅਗਿਆਨਤਾ ਦੇ ਸੂਚਕ ਹਨ ਅਥਵਾ ਅਜੇਹੀਆਂ ਗੱਲਾ ਤੋਂ ਇਹ ਸਿਧ ਹੁੰਦਾ ਹੈ ਕਿ ਅਸੀਂ ਉਸ ਨੂੰ ਸਮਝਿਆ ਹੀ ਨਹੀਂ, ਅਸੀਂ ਜੋ ਕਹਿ ਜਾਂ ਕਰ ਰਹੇ ਹਾਂ ਅਸੀਂ ਆਪਨੀ ਜ਼ਿਮੇਵਾਰੀ ਜਾਂ ਫਰਜ਼ ਨੂੰ ਭੁੱਲ ਕੇ ਵਾਹਿਗੁਰੂ ਦੀ ਅਗਾਧ ਗਤੀ ਨੂੰ ਆਪਨੀ ਥੋੜੀ ਤੇ ਮਹਿਦੂਦ ਸਮਝ ਨਾਲ ਵਰਨਣ ਕਰਨਾ ਚਾਹੁੰਦੇ ਹਾਂ । ਮਨੁਖ ਉਸ ਦੀ ਬੇਅੰਤ ਅਤੇ ਅਥਾਹ ਹੋਂਦ ਦੇ ਮੁਕਾਬਲੇ ਵਿਚ ਬਹੁਤ ਹੀ ਲਹੁਕੀ ਅਤੇ ਤਨਿਕ ਜੇਹੀ ਹਸਤੀ ਹੈ ਇਸ ਲਈ ਇਸ ਨੂੰ ਉਸ ਅਥਾਹ ਜ਼ੋਰ ਵਾਲੇ ਨਾਲ ਟੱਕਰ ਲੈਣ ਜਾਂ ਉਸ ਦੀ ਕੀਤੀ ਉੱਤੇ ਕਿੰਤੂ ਕਰਨ ਵੱਲ ਕਦੀ ਨਹੀਂ ਪੈਣਾ ਚਾਹੀਦਾ ਬਲਕਿ

'ਮਨੁ ਤਨੁ ਆਗੈ ਰਾਖਿ ਕੈ, ਊਭੀ ਸੇਵ ਕਰੇਇ'

ਵਾਰ ਸੋਰਠ ਮ: 3

ਅਥਵਾ ਇਹ ਸਰੀਰ ਕਰਕੇ ਅਤੇ ਮਨ ਕਰਕੇ (ਸਚੇ ਦਿਲੋਂ) ਉਸ ਦੀ ਸੇਵਾ ਸਦਾ ਤਤਪਰ ਰਹਿੰਦਾ ਹੋਇਆ ਕਰੇ ਅਤੇ ਆਪਣੇ ਅੰਦਰ ਭਾਵਨਾ ਹਮੇਸ਼ਾਂ ਉਸ ਦੇ ਸੇਵਕ ਹੋਣ ਦੀ ਰਖੇ

'ਸਭੁ ਮਨ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ'
ਵਡਹੰਸ ਮ: 4

ਜਿਨ੍ਹਾਂ ਨੇ ਆਪਨਾ ਆਪ-ਮਨ, ਤਨ ਅਤੇ ਜੀਉ ਪ੍ਰਭੂ ਪ੍ਰਾਇਨ ਕਰ ਦਿਤਾ ਹੈ ਅਤੇ ਇਹ ਜਾਣ ਲਿਆ ਹੈ ਕਿ

'ਮੇਰਾ ਮੁਝ ਮੈਂ ਕਿਛ ਨਹੀਂ ਜੋ ਕਿਛੁ ਹੈ ਸੁ ਤੇਰਾ'

ਉਨ੍ਹਾਂ ਨੂੰ ਫਿਰ ਵਾਹਿਗੁਰੂ ਦੇ ਕਿਸੇ ਕਰਤਵ ਤੇ ਟੀਕਾ ਪਿਟਣੀ ਕਰਨ ਦੀ ਅਵਸ਼ਕਤਾ ਨਹੀਂ ਰਹਿੰਦੀ। ਉਨ੍ਹਾਂ ਲਈ ਮੀਂਹ ਵਸਿਆ ਹੈ ਤਾਂ ਭੀ ਭਲਾ ਹੋਇਆ ਅਤੇ ਜੇ ਹੜ ਆ ਗਿਆ ਹੈ ਜਾਂ ਅਉੜ ਲਗ ਗਈ ਹੈ ਤਾਂ ਭੀ ਭਲਾ ਹੋਇਆ ਹੈ, ਓਹ ਕਿਸੇ ਕਾਰਜ ਵਿਚ ਸਫਲ ਹੋਣ ਜਾਂ ਅਸਫਲ ਰਹਿਣ ਨੂੰ ਇਕੋ ਭਲਾ ਹੋਇਆ ਦੀ ਭਾਵਨਾ ਨਾਲ ਵੇਖਦੇ ਹਨ। ਓਹ ਆਪਨੇ ਫਰਜ ਅਤੇ ਜ਼ਿਮੇਵਾਰੀ ਨੂੰ ਹਮੇਸ਼ਾਂ 'ਊਭੀ ਸੇਵ ਕਰੇਇ' ਦੀ ਭਾਵਨਾ ਨਾਲ ਨਿਭਾਉਂਦੇ ਤੁਰੇ ਜਾਦੇ ਹਨ, ਉਨ੍ਹਾਂ ਦਾ ਟੀਚਾ ਹੁੰਦਾ ਹੈ।

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆਂ ਸੁਖ ਭੁੰਚੁ'
ਰਾਗ ਗੁਜਰੀ ਮ: 5

ਸਫਲਤਾ ਜਾਂ ਅਸਫਲਤਾ ਉਨ੍ਹਾਂ ਨੂੰ ਕਦੀ ਨਕਾਰਾ ਨਹੀਂ ਕਰ ਸਕਦੀ ਕਿਉਂਕਿ ਉਨ੍ਹਾਂ ਦੀ ਭਾਵਨਾ ਸਦਾ ਚੜ੍ਹਦੀ ਕਲਾ ਵਾਲੀ ਰਹਿੰਦੀ ਹੈ। ਉਨ੍ਹਾਂ ਦਾ ਅਧਾਰ ਵਾਹਿਗੁਰੂ ਨਾਮ ਅਤੇ ਉਨ੍ਹਾਂ ਦੇ ਚਿਤ ਵਿਚ ਅਤੇ ਰਸਨਾ ਉਤੇ ਹਮੇਸ਼ਾਂ 'ਤੇਰੀ ਰਜ਼ਾ' ਟਿਕੀ ਹੁੰਦੀ ਹੈ ਜਿਸ ਲਈ ਓਹ ਸਵੇਰੇ ਸ਼ਾਮ 'ਨਾਨਕ ਨਾਮ ਚੜ੍ਹਦੀ ਕਲਾ' ਵਿਚ ਜੁੜਦੇ ਹਨ।

ਗੁਰਮਤਿ ਅੰਦਰ ਵਿਸ਼ੇਸ਼ ਮਹੱਤਤਾ ਵਾਲੀ ਤੀਜੀ ਚੀਜ਼ 'ਅਰਦਾਸ' ਹੈ 'ਅਰਦਾਸ' ਸ਼ਬਦ 'ਅਰਜ਼-ਦਾਸ਼ਤ' ਤੋਂ ਨਿਕਲਿਆ ਹੈ ਪਰੰਤੂ ਸਿਖ ਦੀ ਅਰਦਾਸ ਨਿਰਾ ਰੱਬ ਅਗੇ ਆਪਨੀਆਂ ਅਰਜ਼ਾਂ ਦਾ ਰਖਣਾ ਹੀ ਨਹੀਂ ਅਤੇ ਨ ਇਹ ਅਰਦਾਸ

ਕਰਨ ਵਾਲੇ ਦੀ ਨਿਜੀ ਜ਼ਾਤੀ ਅਰਜ਼ ਹੀ ਹੈ। ਸਿਖੀ ਅੰਦਰ ਅਰਦਾਸ ਕਰਨ ਲਈ ਜ਼ਰੂਰੀ ਹੈ ਕਿ (ੳ) ਓਹ ਪਹਿਲੋਂ ਅਰਦਾਸ ਕਰਨ ਵਾਲਾ ਅਰਦਾਸੀਆ ਬਣੇ ਅਥਵਾ ਆਪਣੇ ਮਨ ਨੂੰ ਅਰਦਾਸ ਦੀ ਦਸ਼ਾ ਵਿਚ ਲਿਆਵੇ :

'ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣ ਹਾਰੋ' ਗਉੜੀ ਮ: ੧

ਅਤੇ [ਅ] ਆਪਨੇ ਅੰਦਰ ਇਹ ਅਨਭਵਤਾ ਪੈਦਾ ਕਰੇ ਕਿ ਉਸ ਦੀ ਅਰਦਾਸ ਭਾਵੇਂ ਇਹ ਇਕੱਲੇ ਬੰਦ ਕਮਰੇ ਵਿਚ ਕਿਉਂ ਨ ਕੀਤੀ ਜਾਏ ਇਹ ਨਿਜੀ ਨਹੀਂ, ਸਗੋਂ ਸਾਰੀ ਕੌਮ ਦੀ ਅਰਦਾਸ ਹੈ।

ਇਸ ਆਸ਼ੇ ਨੂੰ ਮੁਖ ਰਖਕੇ ਇਹ ਅਰਦਾਸ ਗੁਰੂ ਬਾਣੀ ਦੇ ਪਾਠ ਕੀਰਤਨ ਤਥਾ ਗੁਰਮਤਿ ਵਿਚਾਰ ਮਗਰੋਂ ਹੀ ਹੁੰਦੀ ਹੈ ਜਿਸ ਪਾਠ ਕੀਰਤਨ ਤੇ ਗੁਰਮਤਿ ਵਿਚਾਰ ਨਾਲ ਮਨ ਉਸ ਦਸ਼ਾ ਵਿਚ ਆਉਂਦਾ ਹੈ ਜੋ ਅਰਦਾਸ ਲਈ ਜ਼ਰੂਰੀ ਹੈ, ਫਿਰ ਅਰਦਾਸ ਆਰੰਭਕਰਨੇ ਤੋਂ ਪਹਿਲੋਂ 'ਭਗਉਤੀ' (ਲਿਸ਼ਕਦੀ ਤਲਵਾਰ-ਸ਼ਕਤੀ ਦੇ ਸਰਬ-ਸਮਰਥ ਰੂਪ) ਦਾ ਧਿਆਨ, ਫਿਰ ਦਸ ਗੁਰੂ ਸਾਹਿਬਾਨ ਦੇ ਚਰਨ ਕਵਲਾਂ ਅਤੇ ਅਥਾਹ ਘਾਲਨਾ ਦਾ ਧਿਆਨ ਫਿਰ ਸ਼ਬਦ ਗੁਰੂ ਗਰੰਥ ਸਾਹਿਬ ਜੀ ਦਾ ਧਿਆਨ ਧਰਨਾ ਜ਼ਰੂਰੀ ਹੈ ਜੋ ਮਨ ਨੂੰ ਉਸ ਨਾਲ ਜੋੜਦਾ ਹੈ ਜਿਸ ਪਾਸ ਅਰਦਾਸ ਕਰਨੀ ਹੈ। ਇਸ ਤੋਂ ਪਿਛੋਂ ਅਰਦਾਸ ਕਰਨ ਵਾਲੇ ਦੇ ਅੰਦਰ ਉਸ ਦੇ ਇਕ ਵਿਸ਼ਾਲ ਪੰਥ ਦਾ ਹਿਸਾ ਹੋਣ ਦਾ ਖਿਆਲ ਦ੍ਰਿੜ ਕਰਾਇਆ ਹੈ, ਜਿਸ ਦੇ ਆਦਿ ਅਥਵਾਂ ਪੰਜਾਂ ਪਿਆਰਿਆਂ ਤੋਂ ਲੈ ਕੇ ਚਾਰ ਸਾਹਿਬਜ਼ਾਦਿਆਂ ਚਾਲੀ ਮੁਕਤੇ ਅਤੇ ਹੋਰ ਸ਼ਹੀਦਾਂ ਅਥਵਾ ਸਾਰੇ ਸਿਖ ਇਤਿਹਾਸ ਨੂੰ ਧਿਆਨ ਵਿਚ ਲਿਆਕੇ ਸਮੁਚੇ ਪੰਥ ਨਾਲ ਅਰਦਾਸੀਏ ਦੀ ਇਕ ਮਿੱਕਤਾ ਹੋਣੀ ਦ੍ਰਿੜਾਈ ਹੈ ਅਤੇ ਸਮੂਹ ਗੁਰਦੁਆਰਿਆਂ ਦਾ ਧਿਆਨ ਦਿਵਾ ਕੇ ਇਤਿਹਾਸ ਦੁਹਰਾ ਦਿਤਾ ਹੈ।

ਜਦੋਂ ਅਰਦਾਸੀਏ ਦਾ ਮਨ ਇਸ ਦਸ਼ਾ ਵਿਚ ਪੁਜ ਜਾਂਦਾ ਹੈ ਤਾਂ ਓਹ ਆਪਣੇ ਆਪ ਨੂੰ ਪੰਥ ਰੂਪ ਸਮਝਦਾ ਹੋਇਆ ਉਸ ਪੰਥ ਦਾ ਭਲਾ ਮੰਗਦਾ ਹੈ। 'ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਟਹਾਂ ਰਛਿਆ ਰਿਆਇਤ, ਪੰਥ ਕੀ ਜੀਤ' ਅਤੇ ਫਿਰ ਸਮੂਹ ਸਿਖਾਂ ਲਈ ਅਰਦਾਸ ਕਰਦਾ ਹੈ: 'ਸਿਖਾਂ ਨੂੰ ਸਿਖੀ ਦਾਨ ਨਾਮ ਦਾਨ' ਅਤੇ 'ਪੰਥ ਦੇ ਝੰਡੇ ਬੂੰਗੇ ਜੁਗੋ ਜੁਗ ਅਟੱਲ'। ਇਸ ਤਰ੍ਹਾਂ ਇਹ ਇਕੱਲਪਾ ਅਰਦਾਸੀਆ

ਸਾਰੀ ਕੌਮ ਵਲੋਂ ਆਪਨੇ ਆਪ ਵਿਚ ਕੌਮ ਸਮਾਈ ਸਮਝ ਕੇ ਅਰਜ਼ ਕਰ ਰਿਹਾ ਹੈ।

ਇਤਨਾ ਕੁਝ ਕਰਨ ਮਗਰੋਂ ਜਦੋਂ ਇਸ ਦਾ ਆਪਨਾ ਆਪ ਕੌਮ ਵਿਚ ਅਭੇਦ (merge) ਹੋ ਚੁਕਦਾ ਹੈ, ਜ਼ਾਤੀ ਗਰਜ਼ਾਂ ਪੰਥ ਦੀਆਂ ਮੰਗਾਂ ਵਿਚ ਜਾ ਕੇ ਇਸ ਨੂੰ ਨਿਸ਼ਕਾਮ ਜੇਹਾ ਬਣਾ ਦੇਂਦੀਆਂ ਹਨ, ਤਾਂ ਇਹ ਰਬ ਦੇ ਧਿਆਨ ਵਿਚ ਜੁੜਿਆ, ਕੌਮੀ ਜੀਵਨਾਂ ਨੂੰ ਧਿਆਨ ਵਿਚ ਵਸਾਏ ਹੋਏ ਆਪਨੇ ਆਪ ਨੂੰ ਕੌਮ ਦਾ ਅੰਗ ਅਤੇ ਆਪਨੇ ਵਿਚ ਸਿਮੁਚੀ ਕੌਮ ਨੂੰ ਵਸਾਕੇ ਰਬ ਪਾਸੋਂ ਮੰਗਾਂ ਮੰਗਦਾ ਹੈ। ਜਿਸ ਤਰ੍ਹਾਂ ਇਕ ਬੱਚਾ ਆਪਨੇ ਮਾਤਾ ਪਿਤਾ ਦੀ ਗੋਦੀ ਬੈਠ ਕੇ ਪਿਆਰ ਤੇ ਲਾਡ ਨਾਲ ਅਤੇ ਇਸ ਸਿਦਕ ਨਾਲ ਕਿ ਦੇਣਂ ਹਾਰ ਪਿਤਾ ਮੈਨੂੰ ਪਿਆਰ ਕਰਦਾ ਹੈ ਅਤੇ ਦੇਣ-ਜੋਗ ਹੈ ਜੋ ਜ਼ਰੂਰ ਦੇਵੇਗਾ, ਮੰਗ ਮੰਗਦਾ ਹੈ ਐਨ ਉਸ ਤਰ੍ਹਾਂ ਇਹ ਅਰਦਾਸ ਕਰਦਾ ਹੈ।

ਅਖੀਰ ਵਿਚ 'ਪੜ੍ਹਦੇ ਸੁਣਦੇ ਸਰਬਤ ਲਾਹੇਵੰਦ' ਅਤੇ 'ਸਰਬਤ ਨੂੰ ਤੇਰਾ ਨਾਮ ਚਿਤ ਆਵੇ' ਮੰਗਦੇ ਹੋਏ ਨਾਮ ਦੀ ਉਚਤਾ ਦੀ ਅਨਭਵਤਾ ਵਿਚ ਜੁੜ ਕੇ ਨਾਮ ਤੋਂ ਚੜ੍ਹਦੀ ਕਲਾ ਅਤੇ ਇਸੇ ਨਾਮ ਅਤੇ ਉਸ ਦੀ ਰਜ਼ਾ ਦੇ ਤੁਫੈਲ ਸਰਬਤ ਸੰਸਾਰ ਦਾ ਭਲਾ ਮੰਗਦਾ ਹੋਇਆ ਪਿਆਰ ਦੀ ਬਿਹਬਲਤਾ ਅੰਦਰ ਪ੍ਰਭੂ ਦੇ ਚਰਨਾਂ ਨੂੰ ਲਿਪਟ ਜਾਂਦਾ ਹੈ ਅਤੇ ਅਖੀਰ ਵਿਚ ਇਸ ਗੱਲ ਦੇ ਪੂਰਨ ਨਿਸਚੇ ਵਿਚ ਸੁਰਤ ਟਿਕੀ ਵੇਖਦਾ ਹੈ ਕਿ ਇਹ ਸਭ ਕੁਝ ਤਾਂ ਹੈ ਹੀ ਵਾਹਿਗੁਰੂ ਦਾ, ਜਿਸ ਦੀ ਸਦਾ ਹੀ ਜੈ ਜੈ ਹੈ।

ਇਸ ਤਰ੍ਹਾਂ ਗੁਰੂ ਨਾਨਕ ਤਥਾ ਗੁਰਮਤਿ ਦੀ ਸੰਸਾਰ ਨੂੰ ਇਕ ਵਿਸ਼ੇਸ਼ ਦੇਣ ਚੜ੍ਹਦੀ ਕਲਾ ਵਾਲਾ ਜੀਵਨ ਜੀਊਣਾ ਹੈ—ਮਨੁਖ ਹਮੇਸ਼ ਉਮਾਹ ਅਤੇ ਉਤਸ਼ਾਹ ਵਿਚ ਰਹੇ 'ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ' (It is all for the best) ਇਸ ਦਾ ਜੀਵਨ ਮਾਟੋ ਹੋਵੇ। ਇਸ ਮਾਟੋ ਨੂੰ ਸਫਲ ਬਨਾਉਣ ਲਈ ਗੁਰੂ ਨਾਨਕ ਨੇ ਤਿੰਨ ਸਾਧਨ ਦਿਤੇ ਹਨ।

(੧) ਨਾਮ ਦੀ ਸਮਰੱਥਾ ਉਤੇ (Unflinching) ਅਡੋਲ ਤੇ ਅਚੱਲ ਪਰਤੀਤ

(2) ਵਾਹਿਗੁਰੂ ਦੀ ਰਜ਼ਾ ਅੰਦਰ ਖੇੜਾ ਅਤੇ ਉਸ ਉਤੇ ਸ਼ੁਕਰ ਦਾ ਭਾਵ

(3) ਨਾਮ ਰੰਗੀ ਚੜ੍ਹਦੀ ਕਲਾ ਅਤੇ ਸਰਬੱਤ ਦੇ ਭਲੇ ਲਈ ਸਮੂਹਕ ਅਰਦਾਸ ।

—0—